ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਦਾ ਤਰਜਮਾਨ

# ਤਰਕਸ਼ੀਲ







ਜੁਲਾਈ–ਅਗਸਤ-94

5/- ਰੁਪਏ

ਇੱਕ ਦਰਖਤ ਲਗਾਉਣਾ ਸਾਰੇ ਸਾਲ ਦੀਆਂ ਪ੍ਰਾਰਥਨਾਂਵਾਂ ਤੋਂ ਵੱਧ ਹੈ – ਤੁਰਕਿਸ਼ ਕਹਾਵਤ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ...........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਵੀਨ ਆਸ

ਬੇ-ਆਸ ਦਿਲਾਂ ਅੰਦਰ ਸ਼ੁਭ ਆਸ ਵਸਾਣੀ ਏ,
ਨਾ ਬੁਲਬੁਲਾ ਏ ਜੀਵਣ, ਨਾ ਦੁਨੀਆਂ ਹੀ ਫ਼ਾਨੀ ਏ।
ਇਸ ਫ਼ਲਸਫ਼ੇ ਫ਼ਾਨੀ ਨੂੰ ਘੜਿਆ ਏ ਅਮੀਰੀ ਨੇ,
ਹੈ ਲਾਭ ਅਮੀਰਾਂ ਨੂੰ ਤੇ ਦੁਨੀਆਂ ਦੀ ਹਾਨੀ ਏ।
ਰਾਜਾਂ ਨੇ, ਗਰੀਬਾਂ ਦੇ, ਕੁਦਰਤ ਵੀ ਉਲਟ ਆਖੀ,
ਹਰ ਦਿਨ ਜਿਦਾ ਨੂਰੀ ਏ, ਹਰ ਰਾਤ ਸੁਹਾਣੀ ਏ।
ਦੌਲਤ ਹੀ ਦੇ ਕਬਜੇ ਨੇ ਤਕਦੀਰ ਬਣਾਈ ਏ,
ਇਹ ਚੀਜ਼ ਹੀ ਕਲਪਿਤ ਹੈ ਬੇ-ਨਾਮ ਨਿਸ਼ਾਨੀ ਏ।
ਦੁਨੀਆਂ ਨੂੰ ਵਸਾਇਆ ਏ ਮਿਹਨਤ ਦੀ ਜਵਾਨੀ ਨੇ,
ਭੁੱਖੀ ਹੀ ਰਹੀ ਮਰਦੀ ਮਿਹਨਤ ਦੀ ਜਵਾਨੀ ਏ।
ਹੁਣ ਜਨਤਾ ਸਿਰ ਚੁੱਕੇ ਕਿਉਂ ਮੁਰਦਾ ਖਿਆਲਾਂ ਨੂੰ,
ਵਿਗਿਆਨ ਦੇ ਜੁੱਗ ਅੰਦਰ ਉਹ ਰਾਜਾ ਨਾ ਰਾਣੀ ਏ।
ਜੋ ਜਨਮਾਂ ਤੇ ਕਰਮਾਂ ਦੇ ਚੱਕਰਾਂ 'ਚ ਫਸਾ ਰੱਖੇ,
ਉਹ ਗਲਤ ਹੈ ਚਾਹੇ ਉਹ ਆਕਾਸ਼ ਦੀ ਬਾਣੀ ਏ।
ਬਦਲੀ ਦੀ ਸਚਾਈ ਤੋਂ ਜੀਵਣ ਦੀਆਂ ਲੋੜਾਂ ਤੋਂ,
ਭੂ-ਕਾਲ ਦੇ ਕਬਜੇ ਦੀ ਸਫ਼ ਉਲਟਦੀ ਜਾਣੀ ਏ।
ਉੱਚ ਮਿਸਰੀ-ਮੀਨਾਰਾਂ ਤੋ ਹਰ ਤਾਜ ਮਹੱਲ ਅੰਦਰ,
ਸੋਨੇ ਦਿਆਂ ਹਰਫਾਂ ਵਿੱਚ ਮਿਹਨਤ ਦੀ ਕਹਾਣੀ ਏ।
ਨਾ ਜ਼ਿੰਦਗੀ ਸੁਪਨਾਂ ਏ, ਨਾ ਦੁਨੀਆਂ ਹੀ ਫ਼ਾਨੀ ਏ,
ਬੇ-ਆਸ ਦਿਲਾਂ ਅੰਦਰ ਇਹ ਆਸ ਵਸਾਣੀ ਏ।

## ਜੁੱਗ ਚੇਤਨਾ

ਰਹੇ ਸਦੀਆਂ ਦੁੱਖਾਂ ਵਿੱਚ ਜੋ ਲੋਕ ਜਿਸ ਸੁੱਖ ਦੇ ਸਹਾਰੇ ਤੇ।
ਉਹ ਜੀਵਣ ਲੈ ਕੇ ਵਧਦਾ ਜਾ ਰਿਹਾ ਹੈ ਜਗਤ ਸਹਾਰੇ ਤੇ।
ਸਮੇਂ ਦਾ ਘੋਲ ਦੇਵੇ ਆਦਮੀ ਨੂੰ ਜਾਗਰਤ ਐਸੀ,
ਨਹੀਂ ਇਹ ਚੇਤਨਾ ਮਿਲਦੀ ਕਿਤਾਬਾਂ ਦੇ ਸਹਾਰੇ ਤੇ।
ਬਦਲ ਦਿੱਤੇ ਨੇ ਪਹਿਲੂ ਸੋਚ ਦੇ ਵਿਗਿਆਨ ਨੇ ਐਸੇ,
ਕੋਈ ਮੂਰਖ ਹੀ ਹੁਣ ਜੀਵੇਗਾ ਕਿਸਮਤ ਦੇ ਸਹਾਰੇ ਤੇ।
ਸਭ ਉਸ ਦੇ ਜਾਲ ਟੁਟਦੇ ਜਾ ਰਹੇ ਨੇ, ਉਹ ਤੜਪਦੀ ਏ,
ਰਹੇ ਅਗਨੀ ਦੀ ਪੂਰਾ ਕੀ, ਖਿਆਲ ਆਜ਼ਾਦ-ਪਾਰੇ ਤੇ।

ਬਾਵਾ ਬਲਵੰਤ



ਤਰਕਸ਼ੀਲ

ਮੁੱਖ ਸੰਪਾਦਕ :
ਬ[illegible]ਵਿੰਦਰ ਬਰਨਾਲਾ
ਫੋਨ ਨੰ: 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
V.P.O. ਕਟਾਣੀ ਕਲਾਂ
ਲੁਧਿਆਣਾ-14113
ਫੋਨ ਨੰ: 835268

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ: 22
ਬਰਨਾਲਾ-148 101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ :
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ
ਵਿਦੇਸ਼: ਪੰਜ ਪੌਂਡ ਜਾਂ 10 ਡਾਲਰ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਦੋਰਾਹਾ ਆਰਟ ਪ੍ਰੈਸ, ਰੇਲਵੇ ਰੋਡ ਦੋਰਾਹਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

## ਓੜਕ ਸੱਚ ਰਹੀ ...............

ਚਰਚ ਵੱਲੋਂ ਤਿੰਨ ਸਦੀਆਂ ਪਹਿਲਾਂ ਦੋਸ਼ੀ ਠਹਿਰਾਏ ਗਏ ਤਾਰਾ ਵਿਗਿਆਨੀ ਗੈਲੀਲੀਓ ਦੀ ਯਾਦ ਵਿੱਚ ਵੈਟੀਕਨ ਸਿਟੀ ਵੱਲੋਂ ਟਿਕਟਾਂ ਦਾ ਜਾਰੀ ਹੋਣਾ ਵਿਗਿਆਨੀਆਂ ਅਤੇ ਖੋਜੀਆਂ ਲਈ ਇੱਕ ਫ਼ਖ਼ਰ ਦੀ ਗੱਲ ਹੈ। ਇਹ ਧਾਰਮਿਕ ਕੱਟੜਤਾ ਉੱਪਰ ਤਰਕ ਦੀ ਜਿੱਤ ਹੈ। ਇਹ ਚਰਚ ਵੱਲੋਂ ਸਾਇੰਸ ਦੀ ਸਰਵਉੱਚਤਾ ਦੀ ਮਾਣਤਾ ਹੈ। ਇਸ ਘਟਨਾ ਨੇ ਸਿੱਧ ਕੀਤਾ ਹੈ ਕਿ ਸੱਚਾਈ ਨੂੰ ਧਾਰਮਿਕ ਗ੍ਰੰਥਾਂ ਵਿੱਚ ਬੰਦ ਨਹੀਂ ਕੀਤਾ ਜਾ ਸਕਦਾ। ਜੇ ਕੁਦਰਤ ਅਸੀਮ ਹੈ ਤਾਂ ਇਸਦੀ ਖੋਜ ਵੀ ਅਨੰਤ ਹੈ ਅਤੇ ਲੱਭਿਆਂ ਗਈਆਂ ਸੱਚਾਈਆਂ ਹੋ ਰਹੀ ਖੋਜ ਵਿੱਚ ਰੋੜਾ ਨਹੀਂ ਬਣਨੀਆਂ ਚਾਹੀਦੀਆਂ। ਧਾਰਮਿਕ ਭਾਵਨਾਵਾਂ ਨੂੰ ਠੇਸ ਦੇ ਨਾਂ ਹੇਠ ਧਾਰਮਿਕ ਆਗੂਆਂ ਵੱਲੋਂ ਖੋਜ ਦੇ ਰਾਹ ਵਿੱਚ ਅੜਿੱਕੇ ਲਾਏ ਜਾ ਰਹੇ ਹਨ ਤੇ ਖੋਜੀ ਨੂੰ ਦਬਕਾਉਣ ਦਾ ਰੁਝਾਨ ਜਾਰੀ ਹੈ। ਉਸਨੂੰ ਦਲੀਲ ਦਾ ਹਥਿਆਰ ਸੁੱਟਣ ਲਈ ਹੁਕਮ ਕੀਤੇ ਜਾਂਦੇ ਹਨ। ਪਿੱਛੇ ਜਿਹੇ ਇੱਕ ਵਿਦਵਾਨ ਡਾ. ਪਿਆਰ ਸਿੰਘ ਇਸ ਰੁਝਾਨ ਦਾ ਸ਼ਿਕਾਰ ਹੋਇਆ। ਕਿਸੇ ਲੇਖਕ ਜਾਂ ਖੋਜੀ ਵੱਲੋਂ ਨਿਰਾਧਾਰ ਦੂਸ਼ਣ ਲਾਉਣੇ ਜਾਂ ਕਿਸੇ ਗੁਰੂ ਲਈ ਅਪਮਾਨਜਨਕ ਟਿੱਪਣੀ ਕਰਨੀ ਧਾਰਮਿਕ ਭਾਵਨਾਵਾਂ ਨੂੰ ਠੇਸ ਦਾ ਬਾਇਸ ਬਣ ਸਕਦੀ ਹੈ ਪਰ ਬਾਦਲੀਲ ਖੋਜ ਜਾਂ ਅਲੋਚਨਾ ਨਹੀਂ। ਦਲੀਲ ਭਰਿਆ ਸੰਵਾਦ ਖੋਜੀ ਦਾ ਹਥਿਆਰ ਹੈ। ਇਹ ਪਰੰਪਰਾ ਸੁਕਰਾਤ ਤੋਂ ਗੈਲੀਲੀਓ ਵਰਗਿਆਂ ਰਾਹੀਂ ਪ੍ਰਵਾਨ ਚੜ੍ਹੀ ਹੈ। ਗੁਰੂ ਨਾਨਕ ਨੇ ਵੀ ਉਦਾਸੀਆਂ ਦੌਰਾਨ ਸਮਕਾਲੀ ਧਾਰਮਿਕ ਰੂੜੀਆਂ ਨੂੰ ਇਸੇ ਹਥਿਆਰ ਨਾਲ ਵੰਗਾਰਿਆ। ਪਰ ਇਹ ਪਰੰਪਰਾ ਨਾਨਕ ਦੇ ਪੈਰੋਕਾਰਾਂ ਦੀ ਨਹੀਂ। ਹੁਣ 'ਵਿਸਮਾਦ-ਨਾਦੁ' ਵਿੱਚ ਛਪੇ ਇਕ ਲੇਖ ਨੂੰ ਲੈ ਕੇ ਨੌਜਵਾਨ ਵਿਦਵਾਨ ਅਮਰਜੀਤ ਗਰੇਵਾਲ ਨੂੰ ਕਟਹਿਰੇ ਵਿੱਚ ਜਾ ਖਲ੍ਹਾਰਿਆ ਹੈ। ਧਾਰਮਿਕ ਅਦਾਰਿਆਂ ਵੱਲੋਂ ਸੱਚ ਦੀ ਖੋਜ ਤੇ ਬੌਧਿਕ ਹੱਕ ਉੱਪਰ ਮਾਰੇ ਜਾ ਰਹੇ ਛਾਪੇ ਇਸ ਖਿੱਤੇ ਵਿੱਚ ਵਸਦੇ ਬੁੱਧੀਮਾਨ ਲੋਕਾਂ ਲਈ ਚਿੰਤਾ ਦਾ ਵਿਸ਼ਾ ਬਣਨੇ ਚਹੀਦੇ ਹਨ। ਦਲੀਲ ਦਾ ਦਰਿਆ ਜੇ ਸੁੱਕ ਗਿਆ ਤਾਂ ਇਸਦੇ ਸਹਾਰੇ ਪਨਪਦੇ ਚਿੰਤਕ, ਵਿਗਿਆਨੀ ਤੇ ਦਾਰਸ਼ਨਿਕਾਂ ਦੀ ਭਾਵੀ ਫਸਲ ਸੁੱਕ ਜਾਵੇਗੀ। ਇੱਥੇ ਸਿਰਫ ਕਣਕ ਪੈਦਾ ਕਰਨ ਵਾਲੇ ਤੇ ਫੌਜ ਵਿੱਚ ਭਰਤੀ ਹੋ ਕੇ 'ਸ਼ਹੀਦ' ਹੋਣ ਲਈ ਸਰਾਪੇ ਜਾਣ ਵਾਲੇ ਪੰਜਾਬੀ ਹੋਣਗੇ। ਤਰਕ ਅਮਰ ਰਹੇ, ਸੱਚ ਦੀ ਖੋਜ ਜਾਰੀ ਰਹੇ .........।।

ਸੰਪਾਦਕੀ ਬੋਰਡ

# ਪੁਲਾੜੀ ਖਤਰੇ

ਲੇਖਕ : ਪੀ.ਡੀ. ਸ਼ਰਮਾਂ
ਅਨੁ: ਰਣਧੀਰ ਗਿੱਲਪੱਤੀ

ਮਨੁੱਖੀ ਨਸਲ ੧੬ ਜੁਲਾਈ ਤੋਂ ੨੨ ਜੁਲਾਈ ਦਰਮਿਆਨ ਸੂਰਜ-ਪਰਿਵਾਰ ਵਿੱਚ ਹੋਣ ਵਾਲੀ ਇੱਕ ਤੁਬਾਹਕੁੰਨ ਟੱਕਰ ਨੂੰ ਦੇਖਣ ਜਾ ਰਹੀ ਹੈ। ਇਹ ਦਿਨ ਕਿਆਮਤ ਦਾ ਦਿਨ ਨਹੀਂ ਹੋਵੇਗਾ ਸਗੋਂ ਸਾਡੇ ਲਈ ਸੂਰਜ ਮੰਡਲ ਬਾਬੇ ਹੋਰ ਡੂੰਘਾ ਗਿਆਨ ਹਾਸਲ ਕਰਨ ਦਾ ਅਨੰਦਮਈ ਸਮਾਂ ਹੋਵੇਗਾ। ਪਰਲੋਵਾਦੀਆਂ ਅਤੇ ਖਗੋਲ ਵਿਗਿਆਨੀਆਂ ਵਿਚਕਾਰ ਜੋਤਸ਼ੀਆਂ ਨੇ ਕਾਲਪਨਿਕ ਭਵਿੱਖਬਾਣੀ ਕੀਤੀ ਹੈ ਕਿ (ਇਸ ਦਿਨ) ਆਕਾਸ਼ ਲੋਕਾਂ ਦੇ ਸਿਰਾਂ ਉਪਰ ਡਿੱਗ ਰਿਹਾ ਹੈ। ਇਸ ਵਿਚਾਰ ਉੱਪਰ ਲੋਕ ਹੱਸ ਰਹੇ ਹਨ। ਕੁਝ ਗ੍ਰਹਿ ਵਿਗਿਆਨੀ ਭਰਮਪਾਊ ਅਨੁਮਾਨ ਲਾਉਂਦੇ ਹਨ ਕਿ ਇੱਕ ੮ ਕਿਲੋਮੀਟਰ ਚੌੜਾਈ ਵਾਲਾ ਧੂਮਕੇਤੂ 'ਸਵਿਫਟ ਟੁੱਟਲ' ੨੧੨੬ ਈਸਵੀ ਵਿੱਚ ਧਰਤੀ ਨਾਲ ਟਕਰਾਵੇਗਾ। ਪਰ ਦੁਬਾਰਾ ਚੈੱਕ ਕਰਨ ਤੇ ਇਹ ਗਿਣਤੀਆਂ ਮਿਣਤੀਆਂ ਗਲਤ ਨਿਕਲੀਆਂ ਅਤੇ ਇਹ ਐਲਾਨ ਕੀਤਾ ਗਿਆ ਕਿ ਇਹ ਅਕਾਸ਼ੀ ਪਿੰਡ ਧਰਤੀ ਦੇ ਲਾਗਿਉਂ ਸੁਰੱਖਿਅਤ ਗੁਜ਼ਰ ਜਾਵੇਗਾ। ੧੯੭੩ ਵਿੱਚ ਕੋਹੋਟਰ ਧੂਮਕੇਤੂ ਬਾਰੇ ਲਾਇਆ ਗਿਆ ਅਨੁਮਾਨ ਵੀ ਇੱਕ ਮਜ਼ਾਕ ਸਿੱਧ ਹੋਇਆ ਸੀ। ਅਜਿਹੇ ਕੱਚੇ-ਪਿੱਲੇ ਪ੍ਰਗਟਾਵੇ ਅਕਾਸ਼ ਤੋਂ ਹੋਣ ਵਾਲੇ ਅਸਲੀ ਖਤਰੇ ਤੋਂ ਲੋਕਾਂ ਨੂੰ ਅਵੇਸਲੇ ਕਰਦੇ ਹਨ। ਅਜਿਹੀ ਅਸਫਲਤਾ ੧੯੧੦ ਵਿੱਚ ਵੀ ਦੇਖਣ ਨੂੰ ਮਿਲੀ ਸੀ ਜਦੋਂ ਹੈਲੇ ਦੇ ਪੂਛਲ ਤਾਰੇ ਬਾਰੇ ਖਗੋਲ ਵਿਗਿਆਨੀਆਂ ਨੇ ਗਲਤ ਅਨੁਮਾਨ ਲਾਏ ਸਨ।

ਸੂਰਜ-ਮੰਡਲ ਵਿੱਚ ਪਰਿਕਰਮਾ ਕਰ ਰਹੇ ਧੂਮਕੇਤੂਆਂ ਤੋਂ ਲਗਾਤਾਰ ਖਤਰਾ ਬਣਿਆ ਹੋਇਆ ਹੈ ਅਤੇ ਇਹ ਪਹਿਲੀ ਹੀ ਘਟਨਾ ਨਹੀਂ ਹੈ। ਫਿਰ ਵੀ ਇਹ ਕੋਈ ਵਿਗਿਆਨ ਦੀ ਪਰੀ-ਕਹਾਣੀ ਨਹੀਂ ਹੈ। ਇਸ ਲਈ ਮਨੁੱਖ ਜਾਤੀ ਲਈ ਇਸ ਖਤਰੇ ਪ੍ਰਤੀ ਸਾਂਝੀ ਸੁਰੱਖਿਆ ਯੋਜਨਾ ਬਣਾਉਣ ਦੀ ਲੋੜ ਹੈ। ਜਦੋਂ ਪ੍ਰਮਾਣੂੰ ਸ਼ਕਤੀ ਦਾ ਵਾਧਾ ਰੋਕਣ ਆਦਿ ਲਈ ਸੰਧੀਆਂ ਸਭ ਦਾ ਧਿਆਨ ਖਿੱਚ ਰਹੀਆਂ ਹਨ ਤਾਂ ਬਹੁਤੀ ਦੁਨੀਆਂ ਪੁਲਾੜੀ ਖਤਰਿਆਂ ਵਿਰੁੱਧ ਸਾਂਝੀ ਸੁਰੱਖਿਆ ਸਬੰਧੀ ਬਰਾਬਰ ਦੀ ਮਹੱਤਤਾ ਵਾਲੀ ਕਿਸੇ ਸੰਧੀ ਦੀ ਲੋੜ ਪ੍ਰਤੀ ਸਚੇਤ ਨਹੀਂ ਹੈ। ਸੋ, ਇਸ ਮਾਮਲੇ ਨੂੰ ਵੀ ਸਹੀ ਸੰਦਰਭ ਵਿੱਚ ਦੇਖਣ ਦੀ ਲੋੜ ਹੈ।

ਧਰਤੀ ਤੋਂ ੩੦੦ ਗੁਣਾਂ ਵੱਧ ਪੁੰਜ ਤੇ ੧੧ ਗੁਣਾਂ ਵੱਧ ਆਕਾਰ ਵਾਲਾ (ਸੂਰਜ ਮੰਡਲ ਦਾ) ਸਭ ਤੋਂ ਵੱਡਾ ਗ੍ਰਹਿ ਬ੍ਰਹਿਸਪਤੀ ਸੂਰਜ ਦੀ ਪੰਜਵੇਂ ਸਥਾਨ ਤੇ ਪਰਿਕਰਮਾ ਕਰ ਰਿਹਾ ਹੈ। ਪੀ. ਸ਼ੂਮੇਕਰ ਲੈਵੀ - ੯ ਨਾਂ ਦੇ ਤਾਰੇ (ਜਿਸ ਦਾ ਖੋਜ ਤੋਂ ਬਾਅਦ ਇਹ ਨਾਂ ਪਿਆ) ਤੇ ਵਿਖੰਡਤ ਹੋਣ ਤੋਂ ਬਾਅਦ ਉਹਦੇ ਮਲਬੇ ਦੀ ਆ ਰਹੀ ਲਾਮਡੋਰੀ ਇਸ ਗ੍ਰਹਿ ਉੱਪਰ ਬੰਬਾਰੀ ਕਰੇਗੀ। ਇਹ ਤਾਰਾ ਜੁਲਾਈ ੧੯੯੨ ਵਿੱਚ ੨੧ ਟੁਕੜਿਆਂ ਵਿੱਚ ਟੁਟ ਗਿਆ ਸੀ। ਹੁਣ ਇਹ ਟੱਕਰ ਨਿਸ਼ਚਿਤ ਹੈ। ਅੰਤਰਰਾਸ਼ਟਰੀ ਖਗੋਲ ਸੰਘ ਤੇ ਸਾਰੇ ਪ੍ਰਮੁੱਖ ਖਗੋਲ ਵਿਗਿਆਨੀਆਂ ਨੇ ਇਸ ਘਟਨਾ ਦੀ ਪੁਸ਼ਟੀ ਕਰ ਦਿੱਤੀ ਹੈ। ਪਹਿਲੀਆਂ ਅਸਫਲਤਾਵਾਂ ਵਾਂਗ ਕਿਸੇ ਸੁਰਮਿੰਦਗੀ ਤੋਂ ਬਚਣ ਲਈ ਛੇ ਮਹੀਨਿਆ ਤੱਕ ਪੜਤਾਲ ਤੇ ਮੁੜ-ਪੜਤਾਲ ਕਰਕੇ ਹੀ ਦੁਨੀਆਂ ਨੂੰ ਇਸ ਤੱਥ ਤੋਂ ਜਾਣੂੰ ਕਰਵਾਇਆ ਗਿਆ ਹੈ। ਪ੍ਰਮਾਣੂੰ ਹਥਿਆਰਾਂ ਦੀਆਂ ਪ੍ਰਯੋਗਸ਼ਾਲਾਵਾਂ ਪਹਿਲਾਂ ਹੀ ਇਸ ਤੇ ਕੰਮ ਕਰ ਰਹੀਆਂ ਹਨ ਤੇ ਜਨਤਕ ਅਤੇ ਸਿਆਸੀ ਹਿਤ ਵੀ ਜਾਗਰੂਕ ਹੋ ਰਹੇ ਹਨ। ੧੬ ਜੁਲਾਈ ਨੂੰ ਤਾਰੇ ਦੇ ਟੁਕੜੇ ਬ੍ਰਹਿਸਪਤੀ ਨਾਲ ਟਕਰਾ ਕੇ ਵਿਖੰਡਤ ਹੋ ਜਾਣਗੇ ਤੇ ਹੇਠਾਂ ਵੱਖ ਉਲਕਾਵਾਂ ਦੀ ਬੁਛਾੜ ਪਵੇਗੀ। ਇਹ ਟੱਕਰ ਹੋਣ ਸਮੇਂ ਧੂਮਕੇਤੂਆਂ ਦੀ ਰਫਤਾਰ ੬੦ ਕਿਲੋਮੀਟਰ ਪ੍ਰਤੀ ਸੈਕਿੰਡ ਹੋਵੇਗੀ। ੨੧ ਧੂਮਕੇਤੂਆਂ ਦੇ ਟਕਰਾਉਣ ਤੋਂ ਪੈਦਾ ਹੋਈ ਮਿਲਵੀਂ ਊਰਜਾ ੨੦ ਮਿਲੀਅਨ ਮੈਗਾਟਨ ਘਟਦੀ ਹੈ ਜਦਕਿ ਸੋਵੀਅਤ ਰੂਸ ਵੱਲੋਂ ੧੯੬੧ ਵਿੱਚ ਕੀਤੇ ਗਏ ਸਭ ਤੋਂ ਵੱਡੇ ਹਾਈਡਰੋਜਨ ਬੰਬ ਦੇ ਧਮਾਕੇ ਦੀ ਊਰਜਾ ਸਿਰਫ ੫੮ ਮੈਗਾਟਨ ਹੀ ਸੀ।

ਬ੍ਰਹਿਸਪਤੀ ਦੀ ਗਰੂਤਾ-ਸ਼ਕਤੀ ਧੂਮਕੇਤੂਆਂ ਨੂੰ ਸੂਰਜ ਮੰਡਲ ਦੇ ਅੰਦਰ ਵੱਲ ਸੁੱਟ ਸਕਦੀ ਹੈ ਤੇ ਇਹਨਾਂ ਵਿੱਚੋਂ ਕੁਝ ਪਿੰਡ ਧਰਤੀ ਨਾਲ ਵੀ ਟਕਰਾ ਸਕਦੇ ਹਨ। ਸੂਮੇਕਰ ਲੈਵੀ ਤਾਰੇ ਦੀ ਇਹ ਘਟਨਾ ਵੀ ਗਰੂਤਵ ਪ੍ਰਭਾਵ ਦਾ ਹੀ ਨਤੀਜਾ ਹੈ ਪਰ ਖਗੋਲ ਵਿਗਿਆਨੀ ਇਸ ਪੱਖ ਤੋਂ ਚੁੱਪ ਹਨ। ਕਈ ਇਹ ਭਵਿੱਖਬਾਣੀ ਕਰਦੇ ਹਨ ਕਿ ਇਹ ੨੧ ਟੁਕੜੇ ਬ੍ਰਹਿਸਪਤੀ ਉਪਰ, ੨੧ ਸੂਈਆਂ ਦੇ ਇੱਕ ਸੇਬ ਵਿੱਚ ਚੁਭਣ ਵਰਗਾ ਹੀ ਪ੍ਰਭਾਵ ਪਾਉਣਗੇ। ਜਦ ਕਿ ਕੁੱਝ ਹੋਰ ਧਰਤੀ ਦੀ ਸੁਰੱਖਿਆ ਬਾਰੇ ਵਧੇਰੇ ਹੀ ਆਸ਼ਾਵਾਦੀ ਹਨ।

(ਟੱਕਰ ਸਮੇਂ) ਗ੍ਰਹਿ ਕੁੱਝ ਘੰਟਿਆਂ ਤੱਕ ਘੰਟੀ ਵਰਗੀ ਧੁਨੀ ਨਾਲ ਗੂੰਜਦਾ ਰਹੇਗਾ ਅਤੇ ਇਸਦੀ ਚਮਕ ਵਧ ਜਾਵੇਗੀ। ਸੰਸਾਰ ਭਰ ਵਿੱਚ ਸਭ ਦੂਰਬੀਨਾਂ ਪੁਲਾੜ ਵੱਲ ਸੇਧਤ ਹੋਣਗੀਆਂ ਤੇ ਘਟਨਾ ਤੋਂ ਕੁਝ ਹੀ ਮਿੰਟ ਬਾਅਦ ਪਹਿਲੇ ਪ੍ਰਭਾਵ ਬਾਰੇ ਪਤਾ ਲੱਗ ਜਾਵੇਗਾ। ਖਗੋਲ ਵਿਗਿਆਨੀ ਇਸ ਬਾਰੇ ਸਹੀ ਰਾਇ ੧੭ ਜੁਲਾਈ ਨੂੰ ਹੀ ਪ੍ਰਗਟ ਕਰਨ ਦੇ ਸਮਰੱਥ ਹੋਣਗੇ।

ਧਰਤੀ ਦੇ ਪਰਿਕਰਮਾਂ ਪੰਧ ਵਿਚੋਂ ਦੀ ਇੱਕ ਕਿਲੋਮੀਟਰ ਤੋਂ ਵੱਧ ਵਿਆਸ ਵਾਲੇ ਧੂਮਕੇਤੂ ਗੁਜ਼ਰਨਗੇ ਜੋ ਕੁਲ ਮਲਬੇ ਦਾ ੫ ਫੀਸਦੀ ਹੋਣਗੇ। ਇਹਨਾਂ ਅਕਾਸ਼ੀ ਪਿੰਡਾਂ ਦੇ ਖਤਰੇ ਵੱਖ ਇਸ਼ਾਰਾ ਕਰਦੀ, ਪੁਲਾੜ ਦੀ ਰਾਖੀ ਸੰਬੰਧੀ ਤੇ ਇਕ ਚੁਣੌਤੀ ਦਾ ਸਾਹਮਣਾ ਕਰਨ ਦੇ ਢੰਗਾਂ ਬਾਰੇ ਇੱਕ ਰਿਪੋਰਟ ੧੯੯੨ ਵਿੱਚ ਅਮਰੀਕੀ ਕਾਂਗਰਸ ਵਿੰਚ ਰੱਖੀ ਗਈ ਸੀ। ਮਾਹਿਰਾਂ ਦਾ ਅਨੁਮਾਨ ਹੈ ਕਿ ਧਰਤੀ ਦੇ ਹਰ ਇੱਕ ਜੀਵ ਨੂੰ ਜੀਵਨ ਵਿੱਚ ਮੌਤ ਦੇ ੩੦੦੦੦ ਮੌਕਿਆਂ ਪਿੱਛੇ ੧ ਦਾ ਖਤਰਾ ਹੈ। ਇਹ ਮੋਟੇ ਤੌਰ ਤੇ ਉਨਾਂ ਕੁ ਹੈ ਜਿਨ੍ਹਾਂ ਹਵਾਈ ਹਾਦਸਿਆਂ ਦੇ ਮਾਮਲੇ ਵਿੱਚ ਹੁੰਦਾ ਹੈ। ਤਾਰਾ-ਜੰਗ ਮਿਜ਼ਾਇਲ ਸੁਰੱਖਿਆ ਪ੍ਰੋਗਰਾਮਾਂ, ਅਸਤਰ ਮਾਰ ਮਿਜ਼ਾਈਲਾਂ, ਸੁਰੱਖਿਆ ਜਥੇਬੰਦੀਆਂ ਤੇ ਸਪੈਸ਼ਲ ਦੂਰਬੀਨਾਂ ਤੇ ਕੰਪਿਊਟਰ ਇਸ ਅਭਿਆਸ ਵਿੱਚ ਜੁਟੇ ਹੋਏ ਹਨ। ਡਿੱਗ ਰਹੇ ਪਹਾੜਾਂ ਅੱਗੇ ਮਨੁੱਖੀ ਸੁਰੱਖਿਆ (ਪ੍ਰਬੰਧ) ਅਸਲੋਂ ਨਿਗੂਣੇ ਹਨ ਪਰ ਇਹ ਇਸ ਪਾਸੇ ਧਿਆਨ ਖਿੱਚ ਸਕਦੇ ਹਨ। ਇੰਟੈਲੀਜੈਂਸੀਆਂ ਦੇ ਸੂਹੀਆ ਸੰਸਥਾਵਾਂ ਪੁਲਾੜ ਦੀ ਰਾਖੀ ਲਈ ਸਰਵੇਖਣ ਕਰਨ ਦੇ ਸੁਝਾਅ ਦੇ ਰਹੀਆਂ ਹਨ। ਪੁਲਾੜੀ ਪਿੰਡ ਦੀ ਰਫ਼ਤਾਰ ਵਿੱਚ ਇੱਕ ਸੈਂਟੀਮੀਅਰ ਪ੍ਰਤੀ ਸੈਕਿੰਡ ਦੀ ਤਬਦੀਲੀ ਵੀ ਟੱਕਰ ਤੋਂ ਬਚਾ ਸਕਦੀ ਹੈ। ੧੯੦੮ ਵਿੱਚ ੧੫ ਮਿਲੀਅਨ ਟਨ ਸ਼ਕਤੀ ਦੀ ਅਜਿਹੀ ਟੱਕਰ ਸਾਇਬੇਰੀਆ ਦੇ ਵੀਰਾਨ ਇਲਾਕੇ ਵਿੱਚ ਹੋਈ ਸੀ ਜੋ ਹੀਰੋਸ਼ੀਆਂ ਤੇ ਡਿੱਗੇ ਬੰਬ ਨਾਲੋਂ ਇੱਕ ਹਜ਼ਾਰ ਗੁਣਾਂ ਵੱਧ ਸ਼ਕਤੀਸ਼ਾਲੀ ਸੀ। ਇਸ ਨਾਲ ੨੦੦੦ ਵਰਗ ਕਿਲੋਮੀਟਰ ਇਲਾਕੇ ਵਿੱਚ ਜੰਗਲਾਂ ਦਾ ਸਫਾਇਆ ਹੋ ਗਿਆ ਸੀ ਤੇ ਇਸ ਧਮਾਕੇ ਦੀਆਂ ਤਰੰਗਾਂ ਸੰਯੁਕਤ ਰਾਜ ਅਮਰੀਕਾ ਵਿੱਚ ਵੀ ਮਹਿਸੂਸ ਕੀਤੀਆਂ ਗਈਆਂ ਸਨ। ਇਸ ਘਟਨਾ ਨੇ ਵਾਯੂਮੰਡਲ ਦੀ ਉਪਰਲੀ ਪਰਤ ਨੂੰ ਇਥੋਂ ਤੱਕ ਤਬਦੀਲ ਕਰ ਦਿੱਤਾ ਸੀ ਕਿ ਚੰਗੀ ਤਰਾਂ ਸੂਰਜ ਛੁਪਣ ਤੋਂ ਬਾਅਦ ਵੀ ਇੰਗਲੈਂਡ ਵਿੱਚ ਅਖਬਾਰ ਪੜ੍ਹਿਆ ਜਾ ਸਕਦਾ ਸੀ। ਇੱਕ ਸਦੀ ਵਿੱਚ (ਔਸਤ) ਇੱਕ ਅਜਿਹੇ ਧਮਾਕੇ ਦੀ ਸੰਭਾਵਨਾ ਬਣੀ ਰਹਿੰਦੀ ਹੈ।

ਸੰਯੁਕਤ ਰਾਜ ਅਮਰੀਕਾ ਦੇ ਅਗਾਊਂ ਚੇਤਾਵਨੀ ਪ੍ਰਬੰਧ ਨੇ ੧੩੬ ਅਜਿਹੇ ਧੂਮਕੇਤੂ ਦੇਖੇ ਹਨ ਜੋ ੧੯੭੫ ਤੋਂ ੧੯੯੨ ਤੇ ਦਰਮਿਆਨ ਧਰਤੀ ਵੱਲ ਆਉਂਦੇ ਹੋਏ ਵਾਯੂਮੰਡਲ ਦੀ ਉਪਰਲੀ ਪਰਤ ਵਿੱਚ ਹੀ ਖਿੰਡ ਗਏ।

❖❖❖❖❖❖❖❖❖❖❖❖❖❖❖❖❖❖❖❖❖❖❖❖❖❖❖

## ਲਾਈਫ ਮੈਂਬਰਸ਼ਿਪ

*102* ਕਮਲਜੀਤ ਸਿੰਘ
ਕਮਲਜੀਤ ਫੋਟੋਸਟੈਟ, ਧੂਰੀ।

*103* ਰਾਜ ਕੁਮਾਰ
ਜਪਾਨੀ ਫੋਟੋ ਸਟੈਟ, ਰਾਮਪੁਰਾ।

*104* ਐਨ.ਆਰ. ਵਿਮਲ
ਪ੍ਰਿੰਸੀਪਲ, ਸ਼ਹੀਦ ਭਗਤ ਸਿੰਘ
ਮਿਉਂਸਪਲ ਕਾਲਜ, ਕੋਟਕਪੂਰਾ।

*105* ਹਰਮਨਦੀਪ ਸਿੰਘ
ਪਿੰਡ ਬੁਰਜ ਹਮੀਰਾ, ਕੋਟਕਪੂਰਾ।

*106* ਮਾਸਟਰ ਸਰਬਨ ਸਿੰਘ
ਸਰਕਾਰੀ ਸੀ.ਸੈ. ਸਕੂਲ ਫਗਵਾੜਾ।

*107* ਨਰੰਜਨ ਲਵਲੀ
ਲਵਲੀ ਸਟੂਡੀਓ, ਨਵਾਂ ਸ਼ਹਿਰ (ਜਲੰਧਰ)

*108* ਰਾਜ ਕੁਮਾਰ
ਗਾਭਾ ਕਲਾਥ ਹਾਊਸ, ਮਮਦੋਟ (ਫਿਰੋਜ਼ਪੁਰ)

ਸਹਾਇਤਾ :
੧) ਮਾਤਾ ਬਸੰਤ ਕੌਰ, ਪਿੰਡ ਗੁਰਮ
ਦੀ ਯਾਦ ਵਿੱਚ ਪਰਿਵਾਰ ਵੱਲੋਂ ੨੫੦/- ਰੁ।

# ਬੱਚੇ ਅੰਦਰਲੀ ਪਹਿਲਕਦਮੀ ਕਿਵੇਂ ਜਗਾਈਏ ?

ਲੇਖਕ : ਜੌਹਨ ਐਂਡਰਸਨ
ਅਨੁ: ਪ੍ਰਸ਼ੋਤਮ ਬੇਤਾਬ

ਪੈਸਾ ਪ੍ਰਧਾਨ ਸਮਾਜ ਵਿੱਚ ਵਿਅਕਤੀ ਦੇ ਸਮੁੱਚੇ ਵਿਕਾਸ ਦੀਆਂ ਸੰਭਾਵਨਾਵਾਂ ਅਸੰਭਵ ਹਨ। ਪਰ ਫੇਰ ਵੀ ਮਨੁੱਖੀ ਕੋਸ਼ਿਸ਼ਾਂ ਹਾਲਤਾਂ ਦਾ ਵੱਧ ਤੋਂ ਵੱਧ ਲਾਹਾ ਲੈਣ ਵਿੱਚ ਸਹਾਈ ਹੁੰਦੀਆਂ ਹਨ। ਇੱਕ ਵਾਰ ਕੁੜੀਆਂ ਦੀ ਇੱਕ ਟੋਲੀ ਪਹਾੜੀ ਇਲਾਕੇ ਵਿੱਚ ਪਿਕਨਿਕ ਮਨਾਉਣ ਗਈ, ਉਹ ਟੋਲੀ ਰਸਤਾ ਭੁੱਲ ਗਈ ਅਤੇ ਹਨੇਰਾ ਉੱਤਰ ਆਇਆ। ਰਾਤ ਕਿਵੇਂ ਨਾ ਕਿਵੇਂ ਗੁਜਾਰੀ। ਸਵੇਰ ਹੁੰਦਿਆਂ ਹੀ ਭੁੱਖੀਆਂ ਭਾਣੀਆਂ ਅਤੇ ਠੁਰ-ਮੁਰ ਕਰਦੀਆਂ ਲੜਕੀਆਂ ਇਧਰ ਉਧਰ ਭਟਕਣ ਲੱਗੀਆਂ। ਇੱਕੋ ਨੇ ਰੋ ਕੇ ਕਿਹਾ, "ਹੁਣ ਉਹ ਸਾਨੂੰ ਕਦੇ ਨਹੀਂ ਲੱਭਣਗੇ ਅਤੇ ਅਸੀਂ ਮਰ ਜਾਵਾਂਗੀਆਂ"।

ਇਹ ਸੁਣ ਕੇ ਐਵਾਨਲ ਨਾ ਦੀ ਯੁਵਤੀ ਨੇ ਦ੍ਰਿੜਤਾ ਨਾਲ ਕਿਹਾ, "ਨਹੀਂ ਘੱਟੋ ਘੱਟ ਮੈਂ ਨਹੀਂ ਮਰਾਂਗੀ, ਮੈਂ ਸੁਣਿਆ ਹੈ ਕਿ ਜੇ ਕਿਸੇ ਛੋਟੇ ਨਾਲੇ ਦੇ ਵਹਾ ਦੇ ਨਾਲ ਚੱਲਿਆ ਜਾਵੇ ਤਾਂ ਇਹ ਕਿਸੇ ਵੱਡੇ ਨਾਲੇ ਵਿੱਚ ਜਾ ਡਿਗਦਾ ਹੈ ਤੇ ਵੱਡਾ ਨਾਲਾ ਅੱਗੇ ਨਦੀ ਵਿੱਚ ਜਾ ਰਲਦਾ ਹੈ। ਇਸ ਤਰ੍ਹਾਂ ਚਲਦੇ ਚਲਦੇ ਕਿਸੇ ਕਸਰੇ ਤੱਕ ਪਹੁੰਚਿਆ ਜਾ ਸਕਦਾ ਹੈ। ਮੈਂ ਉਹ ਸਾਹਮਣੇ ਵਾਲੇ ਨਾਲੇ ਦੇ ਨਾਲ ਨਾਲ ਚਲਦੀ ਜਾਵਾਂਗੀ ਚਾਹੇ ਤੁਸੀਂ ਵੀ ਮੇਰੇ ਨਾਲ ਚੱਲੋ"। ਇਉਂ ਇਹ ਟੋਲੀ ਝਾੜੀਆਂ ਸਰਕੰਡਿਆਂ ਵਿੱਚ ਦੀ ਹੁੰਦੀ ਹੋਈ ੫ ਘੰਟੇ ਤੁਰਨ ਬਾਅਦ ਬਚਾਓ ਟੁਕੜੀ ਕੋਲ ਪਹੁੰਚ ਗਈ। ਇੱਕ ਦੀ ਹਿੰਮਤ ਨੇ ਸਾਰਿਆਂ ਨੂੰ ਬਚਾ ਲਿਆ।

ਇਹ ਕਹਾਣੀ ਸੁਣਕੇ ਅਕਸਰ ਲੋਕ ਕਹਿ ਸਕਦੇ ਹਨ ਕਿ ਉਹ ਕੁੜੀ ਜਰੂਰ ਹੀ ਜਮਾਂਦਰੂ ਆਗੂ ਹੋਵੇਗੀ। ਇਹਨਾਂ ਲੋਕਾਂ ਅਨੁਸਾਰ ਐਵਾਨਲ ਵਰਗੇ ਲੋਕ ਕਿਸਮਤ ਦੇ ਵਰੋਸਾਏ ਹੁੰਦੇ ਹਨ। ਉਹਨਾਂ ਦੀ ਕਿਸਮਤ ਵਿੱਚ ਅੱਗੇ-ਅੱਗੇ ਚੱਲਣਾ ਲਿਖਿਆ ਹੁੰਦਾ ਹੈ, ਪ੍ਰੰਤੂ ਖੋਜ ਇਸ ਦੇ ਉਲਟ ਜਾਂਦੀ ਹੈ।

ਸਮਾਜ ਦੇ ਵੱਖ-ਵੱਖ ਖੇਤਰਾਂ ਵਿੱਚ ਕੰਮ ਕਰਦੇ ਆਗੂਆਂ ਦਾ ਅਧਿਐਨ ਕਰਨ ਉਪਰੰਤ ਮੈਨੂੰ ਯਕੀਨ ਹੋ ਗਿਆ ਹੈ ਕਿ ਆਗੂ ਪੈਦਾ ਨਹੀਂ ਹੁੰਦੇ ਬਲਕਿ ਬਣ ਜਾਂਦੇ ਹਨ। ਅਜਿਹੇ ਵਿਅਕਤੀਆਂ ਨੇ ਬਚਪਨ ਤੋਂ ਹੀ ਸਮਝਦਾਰ ਮਾਪਿਆਂ ਦੀ ਦੇਖਰੇਖ ਹੇਠ ਸੁਤੰਤਰ ਸੋਚ ਅਤੇ ਆਤਮਕ ਸ਼ਕਤੀ ਵਰਗੇ ਗੁਣਾਂ ਦਾ ਵਿਕਾਸ ਕਰ ਲਿਆ ਹੁੰਦਾ ਹੈ। ਉਹ ਨਾਬਰ ਅਤੇ ਸਿਧਾਂਤਾਂ ਮੁਤਾਬਿਕ ਚੱਲਣ ਵਾਲੇ ਬਣ ਜਾਂਦੇ ਹਨ।

ਕਿਸੇ ਬੱਚੇ ਦੇ ਭਵਿੱਖ ਵਿੱਚ ਆਗੂ ਬਣਨ ਦੇ ਸਕੰਤੇ ਉਸਦੇ ਇਮਿਹਾਨਾਂ ਵਿੱਚ ਚੰਗੇ ਨੰਬਰ ਲੈਣ ਤੋਂ ਨਹੀਂ ਮਿਲਦੇ ਸਗੋਂ, ਇਸ ਗੱਲ ਤੋਂ ਮਿਲਦੇ ਹਨ ਕਿ ਉਹ ਪਾਠ ਕਰਨ ਤੋਂ ਬਾਹਰਲੀਆਂ ਸਰਗਰਮੀਆਂ ਵਿੱਚ ਕਿੰਨਾਂ ਕੁ ਹਿੱਸਾ ਲੈਂਦੇ ਹਨ। ਪਹਿਲ ਕਦਮੀ ਕਰਨ, ਰਲ ਮਿਲਕੇ ਖੇਡਣ, ਨਵੀਂ ਯੋਜਨਾ ਨੂੰ ਸ਼ੁਰੂ ਕਰਨ ਵਾਲੇ ਬੱਚੇ ਹੀ ਆਗੂ ਹੈਸੀਅਤ ਅਖਤਿਆਰ ਕਰਦੇ ਹਨ। ਪੜਤਾਲ ਦੌਰਾਨ ਇੱਕ ਲੜਕੇ ਨੇ ਦੱਸਿਆ, ਕਿ ਉਹ ਅਕਸਰ ਮੁਸਕਰਾਉਂਦਾ ਰਹਿੰਦਾ ਹੈ ਅਤੇ ਆਪਣੇ ਆਪ ਵਿੱਚ ਚੰਗਾ ਚੰਗਾ ਮਹਿਸੂਸ ਕਰਦਾ ਹੈ ਅਤੇ ਇਉਂ ਹੋਰਨਾਂ ਨੂੰ ਵੀ ਮਹਿਸੂਸ ਕਰਨ ਲਾ ਦਿੰਦਾ ਹੈ।

ਬੱਚੇ ਵਿੱਚ ਅਗਵਾਈ ਦੇ ਇਹਨਾਂ ਗੁਣਾਂ ਨੂੰ ਵਿਕਸਤ ਕਰਨ ਦੇ ਕੁਝ ਸੁਝਾ :

1. ਹੌਸਲਾ ਅਫਜਾਈ :

ਬੱਚੇ ਵਿੱਚ ਆਤਮਿਕ ਵਿਸ਼ਵਾਸ ਤਦ ਹੀ ਪੈਦਾ ਹੁੰਦਾ ਹੈ ਕਿ ਜਦ ਉਸਨੂੰ ਕਿਹਾਕਿ ਜਾਵੇ ਕਿ ਉਹ ਫਲਾਂ ਕੰਮ ਕਰ ਸਕਦਾ ਹੈ ਅਤੇ ਜਦੋਂ ਕੰਮ ਨੇਪਰੇ ਚੜ ਜਾਵੇ ਤਾਂ ਉਸ ਬੱਚੇ ਨੂੰ ਸ਼ਾਬਾਸ਼ ਦਿੱਤੀ ਜਾਵੇ। ਆਤਮ ਵਿਸ਼ਵਾਸ ਦੇ ਨਿਰਮਾਣ ਦਾ ਕੰਮ ਉਦੋਂ ਹੀ ਸ਼ੁਰੂ ਹੋ ਜਾਵੇ ਜਦੋਂ ਬੱਚਾ ਪਹਿਲੀ ਪੁਲਾਂਘ ਪੁੱਟਦਾ ਹੈ। ਹਰ ਛੋਟੀ ਜਿਹੀ ਸਫਲਤਾ ਉਸਨੂੰ ਅਗਲੇਰੀ ਵਡੇਰੀ ਸਫਲਤਾ ਵੱਲ ਲੈ ਜਾਂਦੀ ਹੈ ਅਤੇ ਕੋਈ ਵੀ ਸਫਲਤਾ ਐਨੀ ਛੋਟੀ ਨਹੀਂ ਹੁੰਦੀ ਕਿ ਉਸ ਦੀ ਪ੍ਰਸੰਸਾ ਨਾ ਕੀਤੀ ਜਾਵੇ ਇਸ ਦਾ ਮਤਲਬ ਇਹ ਨਹੀਂ ਕਿ ਬੱਚੇ ਦੀ ਹਰ ਗਲ ਉੱਤੇ ਤਰੀਫਾਂ ਦੇ ਪੁੱਲ ਬੰਨਦੇ ਜਾਓ, ਉਸਦੀ ਉਸਾਰੂ ਅਲੋਚਨਾ ਵੀ ਹੋਣੀ ਚਾਹੀਦੀ ਹੈ। ਫੁੱਟਬਾਲ ਦੀ ਖੇਡ ਵਿੱਚ ਗੋਲ ਮਿਸ ਹੋਣ ਤੇ ਲਾਹਨਤ ਪਾਉਣ ਜੀ ਬਜਾਏ ਇਉਂ ਕਿਹਾ ਜਾ ਸਕਦਾ ਹੈ, "ਤੇਰੀ ਖੇਡ ਠੀਕ ਸੀ ਪਰ ਜੇ ਤੂੰ ਹਰ ਰੋਜ਼ ਅਭਿਆਸ ਵਧਾ ਦੇਵੇਂ ਤਾਂ ਭਵਿੱਖ ਵਿੱਚ ਤੇਰੀ ਕਿੱਕ ਮਿਸ ਹੋਣ ਦੇ ਅਸਾਰ ਘੱਟ ਜਾਣਗੇ।

2. ਖੋਜੀ ਪ੍ਰਵਿਤੀ ਨੂੰ ਹੱਲਾ ਸ਼ੇਰੀ :

ਇੱਕ ਦਿਨ ਆਪਣੇ ਗਵਾਂਢ ਵਿੱਚ ਇੱਕ ਛੋਟੀ ਕੁੜੀ ਨੂੰ ਮੀਂਹ ਨਾਲ ਗਿੱਲੇ ਹੋਏ ਵੇਹੜੇ ਵਿਚੋਂ ਹੱਥਾਂ ਨਾਲ ਕੁਝ ਪੁੱਟਦੇ ਵੇਖਿਆ ਆਖਰ ਉਸਨੂੰ ਕੁਝ ਲੱਭ ਪਿਆ ਤੇ ਉਹ ਭੱਜੀ ਭੱਜੀ ਆਪਣੇ ਪਿਤਾ ਕੋਲ ਗਈ, "ਡੈਡੀ-ਡੈਡੀ, ਦੇਖੋ ਮੈਂ ਕਿੰਨਾ ਸੁੰਦਰ ਪੱਥਰ ਲੱਭ ਲਿਆ ਹੈ"। ਪਿਤਾ ਨੇ ਉਸ ਦੇ ਹੱਥਾਂ ਵੱਲ ਵੇਖਦਿਆਂ ਝਾੜ ਪਾਈ, "ਵੇਖ ਕਿਵੇਂ ਲਿਬੜੀ ਫਿਰਦੀ ਹੈ"। ਇਹ ਸੁਣਦੇ ਹੀ ਕੁੜੀ ਦਾ ਚੇਹਰਾ ਉਤਰ ਗਿਆ ਤੇ ਉਸਨੇ ਪੱਥਰ ਪਰ੍ਹਾਂ ਵਗਾਹ ਮਾਰਿਆ। ਮੇਰੇ ਖਿਆਲ ਮੁਤਾਬਿਕ ਉਸਨੂੰ ਇਉਂ ਕਹਿਣਾ ਚਾਹੀਦਾ ਸੀ, "ਵਾਹ-ਬਈ-ਵਾਹ ਬਹੁਤ ਸੋਹਣਾ ਹੈ, ਆਜਾ ਆਪਾਂ ਇਸ ਨੂੰ ਧੋ ਲਈਏ ਅਤੇ ਨਾਲੇ ਤੂੰ ਆਪਣੇ ਹੱਥ ਧੋ ਲਵੀਂ"। ਚਿੱਕੜ ਨਾਲ ਲਿਬੜਨਾ ਮਾਮੂਲੀ ਗੱਲ ਹੈ ਜੋ ਕਿ ਧੋ ਕੇ ਸਾਫ ਹੋ ਸਕਦਾ ਹੈ। ਪਰ ਬੱਚੇ ਦੀ ਖੋਜੀ ਪ੍ਰਵਿਰਤੀ ਤੇ ਇਸਦਾ ਤਬਾਹਤੁੰਨ ਅਸਰ ਪੈਂਦਾ ਹੈ। ਕਿ ਅਜਿਹੇ ਮਾਂ ਪਿਓ ਆਪਣੇ ਬੱਚਿਆਂ ਤੋਂ ਹਾਲੇ ਵੀ ਚਿੰਤਕ ਅਤੇ ਵਿਗਿਆਨੀ ਬਣਨ ਦੀ ਆਸ ਰੱਖਣਗੇ।

3. ਸਫਲਤਾ ਉੱਤੇ ਨਜਰ :

ਲੇਖਕ ਕੋਲ ਇੱਕ ੧੨ ਕੁ ਵਰਿਆਂ ਦੀ ਨੱਢੀ ਉਲੰਪਿਕ ਚੈਂਪੀਅਨ ਬਣਨਦੇ ਸੁਪਨਿਆਂ ਨਾਲ ਭਰੀ ਹੋਈ ਇੱਕ ਸਮਸਿਆ ਲੈ ਕੇ ਆਈ। ਉਸਨੂੰ ਆਪਣੀ ਸਮਰਥਾ ਉਪਰ ਯਕੀਨ ਨਹੀਂ। ਮੈਂ ਉਸਨੂੰ ਚਾਰ ਤੀਰ ਫੜਾ ਦਿੱਤੇ ਸਾਹਮਣੀ ਕੰਧ ਉਪਰ ਇੱਕ ਥਾਂ ਤੇ ਨਿਸ਼ਾਨਾ ਲਾਉਣ ਲਈ ਕਿਹਾ। ਉਸਨੇ ਘਬਰਾ ਕੇ ਕਿਹਾ, "ਜੇ ਮੇਰੇ ਤੋਂ ਨਿਸ਼ਾਨਾ ਨਾ ਲੱਗਿਆ ?" ਇਹਨਾਂ ਚੰਦ ਕੁ ਸ਼ਬਦਾਂ ਨੇ ਉਸ ਦੇ ਨਿਰਾਸ਼ਾਜਨਕ ਨਜੀਰੀਏ ਦੀ ਤਸਵੀਰ ਮੇਰੇ ਸਾਹਮਣੇ ਖਿੱਚ ਦਿੱਤੀ ਬਜਾਏ ਇਸਦੇ ਕਿ ਉਹ ਆਪਣਾ ਧਿਆਨ ਇਸ ਗੱਲ ਤੇ ਕੇਂਦਰਤ ਕਰਦੀ ਕਿ ਸਹੀ ਨਿਸ਼ਾਨਾ ਕਿਵੇਂ ਲਗਾਇਆ ਜਾਵੇ ਉਹ ਨਿਸ਼ਾਨਾ ਚੂਕ ਜਾਣ ਦੀ ਚਿੰਤਾ ਕਰਨ ਲੱਗ ਪਈ।

ਬੱਚੇ ਨੂੰ ਆਪਣਾ ਧਿਆਨ ਸਫਲਤਾ ਉੱਤੇ ਕੇਂਦਰਤ ਕਰਨਾ ਸਿਖਾਓ ਨਾ ਕਿ ਰੁਕਾਵਟਾਂ ਉੱਤੇ। ਦਰਅਸਲ ਰੁਕਾਵਟਾਂ ਆਪਣੇ ਆਪ ਹੀ ਦੂਰ ਹੁੰਦੀਆਂ ਜਾਣਗੀਆਂ।

4. ਸੁਪਨੇ ਸਿਰਜਨਾ :

ਸੁਪਨੇ ਸਿਰਜਨਾ ਆਗੂ ਬਣਨ ਵਿੱਚ ਹੀ ਨਹੀਂ ਬਲਕਿ ਜਿੰਦਗੀ ਜਿਉਣ ਲਈ ਵੀ ਜਰੂਰੀ ਹੁੰਦਾ ਹੈ। ਉਸ ਬੰਦੇ ਦੀ ਜਿੰਦਗੀ ਖਾਲੀਖੇਤ ਬੇਰਸ ਹੋਵੀਗੀ ਜਿਸ ਕੋਲ ਰੰਗ ਭਰਨ ਲਈ ਕੋਈ ਸੁਪਨਾ ਹੀ ਨਾ ਹੋਵੇ। ਹਰ ਆਗੂ ਹਮੇਸ਼ਾਂ ਪਹਿਲਾਂ ਕੋਈ ਨਾ ਕੋਈ ਸੁਪਨਾ ਸਿਰਜਦਾ ਹੈ ਤੇ ਫੇਰ ਹੋਰਾਂ ਸਾਹਮਣੇ ਇਸਦੀ ਵਿਆਖਿਆ ਕਰਦਾ ਹੈ ਤੇ ਫਿਰ ਦੂਜਿਆਂ ਨੂੰ ਸ਼ਾਮਹਸ਼ਾਮਹਸ਼ਾਮਲ ਹੋਣ ਲਈ ਪ੍ਰੇਰਦਾ ਹੈ (ਬੇਸ਼ਕ ਸੁਪਨੇ ਪੈਰਾਂ ਵਾਲੇ ਹੋਣੇ ਚਾਹੀਦੇ ਹਨ ਅਮਲੀਆਂ ਵਾਲੇ ਨਹੀਂ)।

5. ਸਮੱਸਿਆ ਦਾ ਹੱਲ ਸੋਚਣਾ :

ਵੱਖ-ਵੱਖ ਸੰਭਾਵਾਂ ਬਾਰੇ ਸੋਚਣਾ ਵੀ ਆਗੂ ਦੇ ਗੁਣਾ ਵਿਚੋਂ ਇੱਕ ਹੈ ਅਗਵਾਈ ਓਹੀ ਕਰਦੇ ਹਨ ਜੋ ਸਮੱਸਿਆ ਦੀ ਪੜਤਾਲ ਕਰਨ ਉਪਰੰਤ ਹੱਲ ਪੇਸ਼ ਕਰਦੇ ਹਨ। ਜਦ ਵੀ ਤੁਹਾਡਾ ਬੱਚਾ ਤੁਹਾਨੂੰ ਕਹੇ, "ਜੇ ਮੈਂ ਇਓ ਕਰ ਲਵਾਂ ਤਾਂ?" ਤਾਂ ਕੁਝ ਖਾਸ ਗੱਲਾ ਨੂੰ ਛੱਡ ਕੇ ਹਮੇਸ਼ਾ ਉਸਨੂੰ ਕਹੋ, "ਠੀਕ ਹੈ ਜਰੂਰ ਕਰਕੇ ਵੇਖ"।

6. ਮੌਕੇ ਪ੍ਰਦਾਨ ਕਰਨਾ :

ਉਂਝ ਤਾਂ ਵਿਤਕਰੇ ਭਰੇ ਸਮਾਜ ਵਿੱਚ ਹਰ ਇੱਕ ਨੂੰ ਪੂਰੇ ਮੌਕੇ ਮਿਲਨ ਦੀ ਆਸ ਨਹੀਂ ਹੁੰਦੀ। ਫਿਰ ਵੀ ਹਾਸਲ ਮੌਕਿਆਂ ਦਾ ਵੱਧ ਤੋਂ ਵੱਧ ਲਾਹਾ ਲੈਂਣਾ ਚੰਗੇ ਆਗੂ ਦਾ ਗੁਣ ਹੈ। ਆਗੂ ਦੀ ਧਾਰ ਅਮਲ ਦੀ ਸਾਫ ਤੇ ਤੇਜ ਹੁੰਦੀ ਹੈ। ਮਾਂ-ਬਾਪ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਵੱਖ-ਵੱਖ ਸਮਾਜਕ ਸੱਭਿਆਚਾਰਕ ਸੰਸਥਾਵਾਂ ਵਿੱਚ ਭਾਗ ਲੈਣ ਲਈ ਪ੍ਰਰਿਤ ਕਰਨ। ਬੱਚੇ ਆਹੁਦੇਦਾਰ ਬਣਨ, ਟੀਮ ਦੇ ਕਪਤਾਨ ਬਣਨ ਅਤੇ ਕਲਾਸ ਵਿੱਚ ਮਨੀਟਰ ਬਣਨ, ਨਾਲ ਨਾਲ ਬੱਚੇ ਦੀਆਂ ਦਿਲਚਸਪੀਆਂ ਦਾ ਵੀ ਖਿਆਲ ਰੱਖਿਆ ਜਾਵੇ। ਕੋਈ ਖੇਡ ਵਿੱਚ ਕੈਪਟਨ ਬਣ ਸਕਦਾ ਹੈ ਤੇ ਕੋਈ ਮੈਦਾਨ ਵਿੱਚ ਆਗੂ। ਇੱਕ ਮੈਗਜ਼ੀਨ ਦਾ ਵਧੀਆ ਸੰਪਾਦਕ ਹੋਵੇਗਾ ਅਤੇ ਦੂਸਰਾ ਸ਼ਤਰੰਜ ਦੀ ਟੀਮ ਦਾ ਕਪਤਾਨ।

7. ਤਿੰਨ ਬੁਨਿਆਦੀ ਗੁਣਾ ਦਾ ਵਿਕਾਸ :

ਮਨੋ ਵਿਗਿਆਨਨੀ ਜੋਹਨ ਰੋਜਮੰਡ ਨੇ ਇਹਨਾਂ ਗੁਣਾ ਦੀ ਨਿਸ਼ਾਨਦੇਹੀ ਕੀਤੀ ਹੈ ਜਿਹਨਾਂ ਦੇ ਵਿਕਾਸ ਵਿੱਚ ਮਾਪਿਆਂ ਅਤੇ ਅਧਿਆਪਕਾਂ ਨੂੰ ਕੋਸ਼ੀਸ਼ ਜੁਟਾਉਣੀਆਂ ਹਨ ਇਹ ਗੁੱਣ ਹਨ ਸਨਮਾਨ, ਹਾਜਰ ਦਿਮਾਗੀ ਅਤੇ ਜਿੰਮੇਵਾਰੀ। ਅਸੂਲਾਂ ਤੇ ਚੱਲਣਾ ਅਤੇ ਨਿਰਾਸ਼ਾਜਨਕ ਸਥਿਤੀ ਵਿਚੋਂ ਨਿਕਲਣ ਲਈ ਨਵੀਆਂ ਤਰਕੀਬਾਂ ਸੋਚਣੀਆਂ ਅਤੇ ਕੀਤੇ ਕੰਮਾਂ ਤੇ ਨਤੀਜਿਆਂ ਦੀ ਜਿਮੇਵੀਰੀ ਦਾ ਸਾਹਮਣਾ ਕਰਨਾ ਆਗੂ ਦੇ ਗੁਣ ਹਨ।

ਅੰਤਮ ਗੱਲ ਇਹ ਕਿ ਕੋਰੇ ਸ਼ਬਦਾਂ ਨਾਲ ਕਿਸੇ ਨੂੰ ਪ੍ਰੇਰਨਾ ਨਹੀਂ ਦਿਤੀ ਜਾ ਸਕਦੀ। ਪ੍ਰੇਰਣਾ ਦੇਣ ਲਈ ਖੁਦ ਮਿਸਾਲ ਬਣਕੇ ਦਿਖਾਉਣਾ ਪੈਂਦਾ ਹੈ।

# ਪਹਾੜ ਸ਼ਿਲਪ ਕਲਾ

ਪਹਾੜਾਂ ਦੀਆਂ ਅਸਮਾਨ ਛੂੰਹਦੀਆਂ ਚੋਟੀਆਂ ਨੂੰ ਦੇਖਕੇ ਕੌਣ ਹੈ ਜੋ ਅਚੰਬਿਤ ਨਹੀਂ ਹੁੰਦਾ। ਅਸਚਰਜ ਨਾਲ ਪਰੇ ਦਰਸ਼ਕ ਦੇ ਮਨ ਵਿੱਚ ਇਨ੍ਹਾਂ ਪਹਾੜਾਂ ਦੀ ਬਣਣ ਪ੍ਰੀਕਿਆ ਬਾਰੇ ਜਰੂਰ ਸਵਾਲ ਉਠਦਾ ਹੈ। ਪਰ ਇਹ ਜਾਣਕੇ ਬੜੀ ਹੈਰਾਨੀ ਹੋਵੇਗੀ ਕਿ ਇਹ ਪਹਾੜ ਧਰਤੀ ਦੀ ਉਪਰਲੀ ਸਤਾਹ ਦੇ ਹਿੱਸਿਆਂ ਦੇ ਆਪਸੀ ਟਕਰਾਅ ਨਾਲ ਇਸ ਤਰਾਂ ਬਣੇ ਹਨ ਜਿਵੇਂ ਇੱਕ ਲੀਹ ਤੇ ਆਉਂਦੇ ਦੋ ਰੇਲ ਇੰਜਨ ਟਕਰਾ ਕੇ ੯੦ ਦਰਜੇ ਦੇ ਕੋਣ ਤੇ ਖੜੇ ਹੋ ਜਾਣ। ਧਰਤੀ ਸੂਰਜ ਦੁਆਲੇ ਪ੍ਰਕਰਮਾਂ ਵੀ ਕਰਦੀ ਹੈ ਅਤੇ ਭੰਬੀਰੀ ਵਾਂਗ ਆਪਣੀ ਧੁਰੀ ਦੁਆਲੇ ਵੀ ਘੁੰਮਦੀ ਹੈ। ਧਰਤੀ ਅੰਦਰਲੀ ਗਰਮੀ ਅਤੇ ਲਾਵੇ ਕਾਰਨ ਇਸ ਦੀ ਸਤਾਹ ਉਪਰਲੇ ਹਿੱਸੇ ਅਤੇ ਮਹਾਂਦੀਪ ਦੀ ਅਣਦਿਸਦੀ ਰਫਤਾਰ ਨਾਲ ਗਤੀਸ਼ੀਲ ਰਹਿੰਦੇ ਹਨ। ਧਰਤੀ ਉਪਰਲੇ ਇਹ ਹਿੱਸੇ ਉਂਗਲ ਦੀ ਨੂੰਹ ਵਧਣ ਦੀ ਰਫਤਾਰ ਤੋਂ ਥੋੜਾ ਘੱਟ ਗਤੀ ਨਾਲ ਚਲਦੇ ਹਨ। ਸ਼ਾਇਦ ਸਾਨੂੰ ਇਸ ਦਾ ਯਕੀਨ ਨਾ ਆਵੇ ਕਿ ਹਿਮਾਲੀਆਂ ਪਰਬਤ ਦੀ ਲੜੀ ਵੀ ਇੱਕ ਪੂਰੇ ਉਪ-ਮਹਾਂਦੀਪ ਦੇ ਟੁੱਟ ਦੇ ਹੌਲੀ-ਹੌਲੀ ਰਿਸਕਣ ਉਪਰੰਤ ਟਕਰਾ 'ਚੋਂ ਹੋਂਦ ਵਿੱਚ ਆਈ ਹੈ। ਭੂ-ਵਿਗਿਆਨੀਆਂ ਦੇ ਅਨੁਸਾਰ ਪਹਾੜਾਂ ਦੇ ਉਪਰ ਵੱਲ ਵਾਧੇ ਦੀ ਰਫਤਾਰ ਸਾਲ ਵਿੱਚ ਇੱਕ ਇੰਚ ਦੇ ਲੱਗਭੱਗ ਹੈ, ਪ੍ਰੰਤੂ ਇਸਦੇ ਉਲਟ ਦਿਸ਼ਾ ਵਿਚਲੀ ਗਤੀ ਵੀ ਨਾਲ-ਨਾਲ ਚਲਦੀ ਰਹਿੰਦੀ ਹੈ। ਮਹਾਂਦੀਪਾਂ ਤੇ ਧਰਦੀ ਦੇ ਉਪਰਲੇ ਹਿੱਸਿਆਂ ਦੇ ਦਾਨਵੀਂ ਟਕਰਾਅ ਨਾਲ ਬਣੇ ਪਹਾੜਾਂ ਦੀ ਭੰਨਤੋੜ ਖੋਰੇ ਦੀਆਂ ਮਹਾਨ ਸ਼ਕਤੀਆਂ ਪ੍ਰਾਣੀ, ਹਵਾ, ਬਰਫ ਅਤੇ ਸਮੁੰਦਰ ਕਰਦੇ ਰਹਿੰਦੇ ਹਨ। ਇਉਂ ਪਹਾੜਾਂ ਦਾ ਲਗਾਤਾਰ ਉਪਰ ਵੱਲ ਜਾ ਰਿਹਾ ਵਾਧਾ ਰੇਤੇ ਦੇ ਮਹੀਨ ਕਣਾਂ ਦੇ ਰੂਪ ਵਿੱਚ ਵਹਿ-ਵਹਿ ਕੇ ਸਮੁੰਦਰ ਦੀਆਂ ਡੂਘੀਆਂ ਧਰਾਤਲਾਂ ਵਿੱਚ ਜਾ ਬੈਠਦਾ ਹੈ।

ਵਿਗਿਆਨੀ ਤਾਂ ਇਹ ਵੀ ਕਹਿੰਦੇ ਹਨ ਕਿ ਵਾਦੀਆਂ ਦੇ ਸਿਰ ਤੇ ਖੜੇ ਪਹਾੜ ਇੱਕ ਦਿਨ ਪਧਰੇ ਹੋ ਜਾਣਗੇ। ਇਹ ਗੱਲ ਵਿਗਿਆਨ ਦੇ ਇਸ ਅਸੂਲ ਤੇ ਵੀ ਪੂਰੀ ਉਤਰਦੀ ਹੈ ਕਿ ਹਰ ਚੀਜ਼ ਗਤੀ ਵਿੱਚ ਅਤੇ ਆਪਣੀਆਂ ਸ਼ਕਲਾਂ ਬਦਲੀਂਦੀ, ਨਵੇਂ ਨਵੇਂ ਰੂਪ ਧਾਰਦੀ ਰਹਿੰਦੀ ਹੈ। ਭੂਚਾਲ, ਤਬਾਹਕੁੰਨ ਅਸਥਾਇ. ਚਟਾਨਾਂ ਦਾ ਮਾਫਾ ਬਾਹਰ ਉਛਾਲ ਦਿੰਦੇ ਹਨ ਪਾਣੀ ਤਰੇੜਾਂ ਵਿੱਚ ਵੜ ਕੇ ਜੰਮ ਜਾਂਦਾ ਹੈ ਅਤੇ ਚਟਾਨਾਂ ਨੂੰ ਤੋੜ ਸੁਟਦਾ ਹੈ। ਇਸ ਟੁੱਟ ਭੱਜ ਅਤੇ ਪਾਣੀ ਦੇ ਲਗਾਤਾਰ ਵਾਹ ਨਾਲ ਪਹਾੜਾਂ ਤੋਂ ਹੇਠਾਂ ਵੱਲ ਉਪਰਲੀ ਸਤਾ ਖੁਰ-ਖੁਰ ਕੇ ਵਹਿੰਦੀ ਰਹਿੰਦੀ ਹੈ ਅਤੇ ਇਹ ਅਮਲ ਐਨਾ ਧੀਮਾਂ ਹੁੰਦਾ ਹੈ ਕਿ ਇਸਨੂੰ ਦੇਖਿਆ ਨਹੀਂ ਜਾ ਸਕਦਾ ਪਰ ਇਸ ਤੇ ਅਸਰ ਦਾ ਪਤਾ ਜਰੂਰ ਲੱਗਦਾ ਹੈ।

ਵਿਗਿਆਨੀਆਂ ਦਾ ਇਹ ਵੀ ਵਿਚਾਰ ਹੈ ਕਿ ਗਰੂਤਾ ਸ਼ਕਤੀ ਆਏ ਵਰੇ ਧਰਤੀਆਂ ਉਪਰੀਲੀਆਂ ਚਟਾਨਾ ਦਾ ੧੦ ਲੱਖ ਟਨ ਲਾਵਾ ਵਹਾ ਕੇ ਸਮੁੰਦਰ ਵਿੱਚ ਸੁੱਟਣ ਨੂੰ ਯਕੀਨੀ ਬਣਾਉਂਦੀ ਰਹਿੰਦੀ ਹੈ। ਹਿਮਾਲਾ ਦੀਆਂ ਉਚੀਆਂ ਪਹਾੜੀਆਂ ਜਿਨ੍ਹਾਂ ਦੀਆਂ ਉਚੀਆਂ ਢਲਾਣਾ ਉਪਰ ਮੋਨਸੂਨ ਕਰਕੇ ਮੋਹਲੇਧਾਰ ਵਰਖਾ ਹੁੰਦੀ ਹੈ ਅਤੇ ਚਟਾਨਾਂ ਇਸ ਤੇਜੀ ਨਾਲ ਹੇਠਾਂ ਵੱਲ ਰਿੜਦੀਆਂ ਹਨ ਇਉਂ ਇੱਕ ਵਰਗਮੀਲ ਖੇਤਰ 'ਚੋਂ ੭੫੦੦ ਟਨ ਮਾਦਾ ਹਰ ਵਰੇ ਖੁਰ ਜਾਂਦਾ ਹੈ। ਪਰ ਘਬਰਾਉਣ ਦੀ ਲੋੜ ਨਹੀਂ। ਜੇ ਪਹਾੜ ਬਣਨ ਵਿੱਚ ਲੱਖਾਂ ਵਰੇ ਲੱਗੇ ਤਾਂ ਇਹਨਾਂ ਦੇ ਖੁਰਨ ਵਿੱਚ ਵੀ ਘੱਟ ਨਹੀਂ ਲੱਗਣਗੇ। ਉਨ੍ਹਾਂ ਚਿਰ ਮਨੁੱਖ ਨੂੰ ਕੁਦਰਤ ਦੀ ਇਸ ਅਦਭੁੱਤ ਖੂਬਸੂਰਤੀ ਦਾ ਆਨੰਦ ਮਾਣਦੇ ਰਹਿਣਾ ਚਾਹੀਦਾ ਹੈ



# ਤਮਾਕੂਨੋਸ਼ੀ ਅਤੇ ਫੇਫੜਿਆਂ ਦਾ ਕੈਂਸਰ

ਡਾ. ਅਜੀਤ ਪਾਲ ਸਿੰਘ
ਐਮ.ਡੀ.

ਜੀ ਹਾਂ, ਮੌਤਾਂ ਦੀ ਦਰ ਸਿਗਰਟ-ਤਮਾਕੂ ਪੀਣ ਵਾਲਿਆਂ ਵਿੱਚ ਤੀਹ ਗੁਣਾ ਵੱਧ ਹੁੰਦੀ ਹੈ। ਸਿਗਰਟਨੋਸ਼ੀ ਦੁਨੀਆਂ ਦੇ ਬਹੁਤਿਆਂ ਦੇਸ਼ਾਂ ਵਿੱਚ ਆਮ ਪਾਈ ਜਾਂਦੀ ਹੈ। ਇੱਕ ਸਰਵੇ ਅਨੁਸਾਰ ਵਲੈਤ ਵਿੱਚ ਹਰ ਜਵਾਨ ਮਰਦ ੨੦ ਸਿਗਰਟਾਂ ਪ੍ਰਤੀ ਦਿਨ ਪੀ ਜਾਂਦਾ ਹੈ। ਦਿਲ ਦੀਆਂ ਬਿਮਾਰੀਆਂ, ਫੇਫੜਿਆਂ ਦਾ ਕੈਂਸਰ ਤੇ ਤਮਾਕੂ ਦਾ ਆਪਸੀ ਗੂੜਾਂ ਰਿਸ਼ਤਾ ਹੈ। ਇੰਗਲੈਂਡ ਵਿੱਚਲੇ ਲਗਭਗ ਅੱਧੇ ਤੋਂ ਵੱਧ ਨੌਜਵਾਨ ਬੀੜੀ, ਸਿਗਰਟ ਪੀਂਦੇ ਹਨ ਅਤੇ ਘੱਟੋ-ਘੱਟ ੫੦,੦੦੦ ਹਜ਼ਾਰ ਮੌਤਾਂ ਸਿਰਫ ਤਮਾਕੂ ਨਾਲ ਹੁੰਦੀਆਂ ਹਨ।

## ਸਿਗਰਟਨੋਸ਼ੀ ਨਾਲ ਦਿਲ ਦਾ ਦੌਰਾ ਪੈ ਸਕਦਾ ਹੈ।

ਤਮਾਕੂ ਦੇ ਧੂੰਏਂ ਵਿੱਚ ਨਿਕੋਟੀਨ, ਟਾਟ ਤੇ ਕਾਰਬਨ ਮੋਨੋ ਅਕਸਾਈਡ ਹੁੰਦੀ ਹੈ। ਇਹ ਸਾਬਤ ਹੋ ਚੁੱਕਿਆ ਹੈ ਕਿ ਨਿਕੋਟੀਨ ਖੂਨ ਦੇ ਵਹਾਅ ਵਿੱਚ ਚਰਬੀ ਦੇ ਪੱਧਰ ਨੂੰ ਵਧਾਉਂਦੀ ਹੈ ਅਤੇ ਇਸ ਨਾਲ ਖੂਨ ਜੰਮ ਸਕਦਾ ਹੈ ਅਤੇ ਨਿਸ਼ਚੇ ਹੀ ਦਿਲ ਦਾ ਦੌਰਾ ਪੈ ਸਕਦਾ ਹੈ।

ਕਾਰਬਨ ਮੋਨੋਕਸਾਈਡ ਖੂਨ (ਹਿਮੋਗਲੋਬਿਨ) ਦੇ ਆਮ ਕੰਮ-ਕਾਜ ਵਿੱਚ ਦਖਲ ਅੰਦਾਜੀ ਕਰਦੀ ਹੈ ਕਿਉਂਕਿ ਖੂਨ ਦਾ ਕੰਮ ਆਕਸੀਜਨ ਫੇਫੜਿਆਂ ਤੋਂ ਲੈ ਕੇ ਬਾਕੀ ਦੇ ਸ਼ਰੀਰ ਨੂੰ ਮੁਹਈਆ ਕਰਨਾ ਹੁੰਦਾ ਹੈ।

ਅੰਤੜਿਆਂ ਦੇ ਸਰਵੇਖਣ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਸਿਗਰਟ ਨੋਸ਼ੀ ਰਾਹੀਂ ਪੈਦਾ ਹੋਏ ਦਿਲ ਦੇ ਦੌਰਿਆਂ ਕਾਰਨ ਹੋਈਆਂ ਮੌਤਾਂ ਦੀ ਗਿਣਤੀ ਸਭ ਤੋਂ ਜਿਆਦਾ ਹੈ। ਮੋਟੇ ਅੰਦਾਜੇ ਅਨੁਸਾਰ ਬੇਹੱਦ ਸਿਗਰਟ ਨੋਸ਼ੀ ਦੀ ਵਜਾ ਨਾਲ ਹੋਈਆਂ ਕੁਲ ੧੦੦ ਮੌਤਾਂ ਵਿੱਚੋ ੨੦ ਫੇਫੜਿਆਂ ਦੇ ਕੈਂਸਰ ਕਾਰਨ ਤੇ ਬਾਕੀ ਦਿਲ ਦੇ ਦੌਰਿਆਂ ਨਾਲ ਹੁੰਦੀਆਂ ਹਨ।

## ਸਿਗਰਟ ਨੋਸ਼ੀ ਸਭ ਤੋਂ ਵੱਡੀ ਖਤਰਨਾਕ ਬੁਰਾਈ ਹੈ ਜੋ ਸਿਹਤ ਨੂੰ ਤਬਾਹ ਕਰਦੀ ਹੈ ਅਤੇ ਇਸ ਤੋਂ ਬਚਿਆ ਜਾ ਸਕਦਾ ਹੈ। ਤੰਬਾਕੂ ਨੋਸ਼ੀ ਤੇ ਕੈਂਸਰ ਦਾ ਗੂੜਾਂ ਰਿਸ਼ਤਾ ਹੈ।

ਕਾਰਬਨ ਦੇ ਕਤਰਿਆਂ ਤੋਂ ਇਲਾਵਾ ਵੀ ਤੰਬਾਕੂ ਤੇ ਧੂੰਏ ਵਿੱਚ ਅਨੇਕ ਹੋਰ ਤੱਤ ਹੁੰਦੇ ਹਨ ਜੋ ਫੇਫੜਿਆਂ ਲਈ ਨੁਕਸਾਨ ਦੇਹ ਹੁੰਦੇ ਹਨ। ਜਿਵੇ ਕਿ ਫੀਨੋਲ, ਐਲੁਡੀਹਾਈਡ ਤੇ ਸਾਇਆਨਾਈਡ ਆਦਿ। ਇਹ ਸਾਰੇ ਤੱਤ ਫੇਫੜਿਆਂ ਵਿੱਚ ਕੈਂਸਰ ਦਾ ਖਤਰਾ ਵਧਾਉਂਦੇ ਹਨ।

ਅੰਕੜਿਆਂ ਦੇ ਸਰਵੇਖਣ ਤੋਂ ਇਹ ਨਿਸਚੇ ਹੀ ਸਾਬਤ ਹੋ ਚੁੱਕਾ ਹੈ ਕਿ ਫੇਫੜਿਆਂ ਦੇ ਕੈਂਸਰ ਦਾ ਤੰਬਾਕੂ ਨੋਸ਼ੀ ਨਾਲ ਰਿਸ਼ਤਾ ਹੁੰਦਾ ਹੈ। ਫੇਫੜਿਆਂ ਦਾ ਕੈਂਸਰ ਸਾਡੇ ਯੁਗ ਦਾ ਸਭ ਤੋਂ ਵੱਧ ਪਾਇਆ ਜਾਣ ਵਾਲਾ ਕੈਂਸਰ ਹੈ, ਜਦੋਂ ਕਿ ਕੈਂਸਰ ਨਾਲ ਹੋਣ ਵਾਲੀਆਂ ਮੌਤਾਂ ਦੀ ਗਿਣਤੀ ਵਿੱਚ ਵਾਧਾ ਲਗਾਤਾਰ ਜਾਰੀ ਹੈ। ਤਾਜਾ ਰਿਪੋਰਟਾਂ ਤੋਂ ਇਹ ਇਜ਼ਹਾਰ ਹੋਇਆ ਹੈ ਕਿ ਤੰਬਾਕੂ ਨੋਸ਼ੀ ਦੀ ਕਿਸਮ ਜਾਂ ਤਸੀਰ ਜੋ ਮਰਜੀ ਹੋਵੇ, ਇਸ ਨਾਲ ਕੈਂਸਰ ਦਾ ਖਤਰਾ ਜਰੂਰ ਰਹਿੰਦਾ ਹੈ। ਸਿਗਰਟ ਨਾ ਪੀਣ ਵਾਲਿਆਂ ਦੇ ਮੁਕਾਬਲੇ ਉਹਨਾਂ ਵਿੱਚ ਫੇਫੜਿਆਂ ਦੇ ਕੈਂਸਰ ਨਾਲ ਹੁੰਦੀਆਂ ਮੌਤਾਂ ਦੀ ਗਿਣਤੀ ਤੀਹ ਗੁਣਾ ਜ਼ਿਆਦਾ ਹੈ, ਜੋ ਅੰਨੇਵਾਹ ਸਿਗਰਟਾਂ ਫੂਕਦੇ ਹਨ।

## ਤੰਬਾਕੂ ਨੋਸ਼ੀ ਤੇ ਸਰੀਰਕ ਵਜ਼ਨ :

ਇਹ ਕਹਿਣਾ ਬਿਲਕੁਲ ਬੇ-ਬੁਨਿਆਦ ਹੈ ਕਿ ਸਿਗਰਟਾਂ ਪੀਣ ਵਾਲਿਆਂ ਨੂੰ ਭੁੱਖ ਘੱਟ ਲਗਦੀ ਹੈ, ਭਾਰ ਵਧਣ ਦਾ ਖਤਰਾ ਨਹੀਂ ਰਹਿੰਦਾ। ਪੇ੬ ਕਿਲੋ ਵੱਧ ਭਾਰ ਦਾ ਉਨਾਂ ਖਤਰਾ ਨਹੀਂ ਜਿਨ੍ਹਾਂ ਖਤਰਾ ਨਿਤ ਵੀਹ ਸਿਗਰਟਾਂ ਵੀਣ ਨਾਲ ਪੈਦਾ ਹੁੰਦਾ ਹੈ। ਸਿਗਰਟਾਂ ਪੀਣ ਵਾਲਿਆਂ ਵਿੰਚ ਮਾਨਸਕ ਪ੍ਰੇਸ਼ਾਨੀ ਮੁਕਾਬਲਤਨ ਵੱਧ ਹੁੰਦੀ ਹੈ।

## ਤੰਬਾਕੂ ਨੋਸ਼ੀ ਦੇ ਦੂਜੇ ਖਤਰੇ :

ਮਿਹਦੇ ਦੇ ਜਖਮਾਂ (ਅਲਸਰ) ਦੀ ਬਿਮਾਰੀ ਸਿਗਰਟ ਦੇ ਸ਼ੌਕੀਨਾਂ ਵਿੱਚ ਦੂਜਿਆਂ ਦੇ ਮੁਕਾਬਲਿਆਂ ਵੱਧ ਹੁੰਦੀ ਹੈ।

ਸਿਗਰਟਾਂ ਫੂਕਣ ਵਾਲੀਆਂ ਔਰਤਾਂ ਦੇ ਮੁਕਾਬਲੇ ਦੂਸਰੀਆਂ ਤੰਦਰੁਸਤ ਔਰਤਾਂ ਦੇ ਪੇਟੋਂ ਪੈਦਾ ਹੋਣ ਵਾਲੇ ਬੱਚੇ ਵੱਧ ਨਰੋਏ ਤੇ ਤੰਦਰੁਸਤ ਹੁੰਦੇ ਹਨ। ਇਸ ਦਾ ਵੱਡਾ ਕਾਰਨ ਮਾਂਵਾਂ ਦੇ ਖੂਨ ਵਿੱਚ ਸਿਗਰਟ ਦੇ ਧੂੰਏਂ ਨਾਲ ਪਹੁੰਚੀ ਕਾਰਬਨ ਮੋਨੋਕਸਾਈਡ ਦਾ ਲੇਵਲ ਵੱਧ ਹੁੰਦਾ ਹੈ ਜਿਸ ਦੇ ਸਿੱਟੇ ਵਜੋਂ ਉਹਨਾਂ ਦੇ ਪੇਟ ਵਿੱਚ ਪਲਦੇ ਬੱਚੇ ਨੂੰ ਪੂਰੀ ਆਕਸੀਜਨ ਨਹੀਂ ਮਿਲਦੀ। ਇਹੀ ਵਜਾਹ ਹੈ ਕਿ ਬੱਚੇ ਤਾਂ ਮਰੇ ਹੋਏ ਪੈਦਾ ਹੁੰਦੇ ਹਨ ਜਾਂ ਸਮੇਂ ਤੋਂ ਪਹਿਲਾਂ ਹੀ ਹਮਲ ਗਿਰ ਜਾਂਦਾ ਹੈ। ਅੰਨੇ ਵਾਹ ਬੀੜੀਆਂ-ਸਿਗਰਟਾਂ ਪੀਣ ਦੇ ਆਦੀ ਵਿਅਕਤੀਆਂ ਦੇ ਫੇਫੜਿਆਂ ਵਿੱਚ ਪੈ ਚੁੱਕੇ (ਬਰੋਕਾਈਟਸ) ਕਾਰਨ ਉਹ ਹਰ ਸਮੇਂ ਅਜੀਬ ਕਿਸਮ ਦੀ ਖੰਘ ਕਰਦੇ ਰਹਿੰਦੇ ਹਨ, ਜੋ ਦੂਰੋਂ ਸੁਣਕੇ ਉਹਨਾਂ ਬਾਰੇ ਹਰ ਕੋਈ ਜਾਣ ਸਕਦਾ ਹੈ। ਇਹ ਨੁਕਸ ਵੱਧਦਿਆਂ-ਵੱਧਦਿਆਂ ਇਕ ਬੀਮਾਰੀ *(Emplysoma)* ਪੈਦਾ ਕਰ ਦਿੰਦਾ ਹੈ ਜੋ ਲਾ ਇਲਾਜ ਹੈ ਕਿਉਂਕਿ ਇਸ ਬੀਮਾਰੀ ਵਿੱਚ ਫੇਫੜਿਆਂ ਦੀ ਲਚਕ ਮਰ ਜਾਂਦੀ ਹੈ। ਇਹ ਸਥਿਤੀ ਆਦਮੀ ਨੂੰ ਅਪਾਹਜ ਬਣਾ ਦਿੰਦੀ ਹੈ ਅਤੇ ਬਾਅਦ ਵਿੱਚ ਉਸ ਦੀ ਮੌਤੀ ਵੀ ਹੋ ਸਕਦੀ ਹੈ।

## ਸਿਗਰਟ ਨੋਸ਼ੀ ਤੋਂ ਗਵਾਂਢਿਆਂ ਨੂੰ ਖਤਰਾ :

ਜੀ ਹਾਂ, ਇਹ ਗੱਲ ਸੋਲਾਂ ਆਨੇ ਸੱਚੀ ਹੈ ਕਿ ਜੇ ਤੁਸੀਂ ਬੀੜੀ-ਸਿਗਰਟ ਪੀਣ ਵਾਲੀਆਂ ਦੀ ਸੰਗਤ ਕਰਦੇ ਹੋ, ਇਕੋ ਕਮਰੇ, ਰੇਲ ਗੱਡੀ ਜਾਂ ਬੱਸ ਵਿੱਚ ਬੈਠਦੇ ਹੋ ਤਾਂ ਧੂੰਆਂ ਤੁਹਾਡੇ ਅੰਦਰ ਦਾਖਲ ਹੋ ਕੇ ਨਿਕੋਟੀਨ, ਟਾਰ ਆਦਿ ਫੇਫੜਿਆਂ ਵਿੰਚ ਪਹੁੰਚਾ ਦਿੰਦਾ ਹੈ ਤੇ ਸਿੱਟ ਵਜੋਂ ਕਾਰਬਨ ਡਾਇਆਕਸਾਈਡ ਦੀ ਮਾਤਰਾ ਵਿੱਚ ਵਾਧਾ ਹੁੰਦਾ ਹੈ। ਜਿਸ ਤਰ੍ਹਾਂ ਕਿ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ ਕਿ ਕਾਰਬਨਡਾਇਆਕਸਾਈਡ ਤੇ ਟਾਰ ਦੀ ਮਾਤਰਾ ਮਨੁੱਖੀ ਸਰੀਰ ਵਿੱਚ ਵਧਣ ਕਾਰਨ, ਨਿਸਚੇ ਹੀ ਦਿਲ ਦੀ ਬੀਮਾਰੀ ਤੇ ਫੇਫੜਿਆਂ ਦਾ ਕੈਂਸਰ ਪੈਦਾ ਹੁੰਦਾ ਹੈ।

ਕਾਰਬਨ ਦੇ ਧੂੰਏਂ ਦਾ ਵੱਡਾ ਖਤਰਾ ਕਾਰਬਨ ਮੋਨੋ ਆਕਸਾਈਡ ਹੈ। ਪਰੰਤੂ ਬੇਹੱਦ ਟਰੈਫਿਕ ਵਾਲੀਆਂ ਥਾਵਾਂ ਤੀ ਵੀ ਇਸ ਦੀ ਮਾਤਰਾ ਸਿਰਫ ੪ ਫੀਸਦੀ ਤੋਂ ਨਹੀਂ ਵਧਦੀ। ਪਰੰਤੂ ਐਸਤਨ ਸਿਗਰਟ ਨਸ਼ੋਸ਼ੀ ਦਾ ਸ਼ਿਕਾਰ ਵਿਅਕਤੀ, ਆਪਣੇ ਲਈ ਇੰਨੀ ਪ੍ਰਦੂਸਨ ਪੈਦਾ ਕਰਕੇ ਨੁਕਸਾਨ ਕਰਦਾ ਹੈ ਕਿ ਇਹੀ ਮਾਤਰਾ ੪ ਫਿਸਦੀ ਤੋਂ ਕਿਤੇ ਵੱਧ ਹੁੰਦੀ ਹੈ। ਜੇ ਪ੍ਰਦੂਸਨ ਦੇ ਪੱਖ ਤੋਂ ਹੀ ਦੇਖੀਏ ਤਾਂ ਇਹ ਕਹਿਣਾ ਕੋਈ ਅੱਤਕਪਨੀ ਨਹੀਂ ਕਿ ਘਣੀ ਵਸੋਂ ਵਾਲੇ ਦੂਸ਼ਤ ਵਾਤਾਵਰਣ ਨਾਲੋਂ ਸਿਗਰਟ ਨੋਸ਼ੀ ਵੱਧ ਖਤਰਨਾਕ ਹੈ।

## ਸ਼ਿਗਾਰ ਦੀ ਵਰਤੋਂ ਵੀ ਖਤਰਨਾਕ ਹੈ।

ਸ਼ਿਗਾਰ ਦੀ ਪ੍ਰਯੋਗ ਵੀ ਸਿਗਰਟ ਜਿਨ੍ਹਾਂ ਹੀ ਹਾਨੀਕਾਰਨ ਹੈ। ਇਸ ਗੱਲ ਨਾਲ ਕੋਈ ਫਰਕ ਨਹੀਂ ਪੈਂਦਾ ਕਿ ਸਿਗਾਰ ਦਾ ਧੂੰਆਂ ਫੇਫੜਿਆਂ ਦੇ ਅੰਦਰ ਨਹੀਂ ਜਾਂਦਾ ਕਿਉਂਕਿ ਨਿਕੋਟੀਨ ਤਾਂ ਮੂੰਹ ਅੰਦਰੋਂ ਹੀ ਰਿਸ ਕੇ ਖੂਨ ਵਿੱਚ ਪਹੁੰਚ ਜਾਂਦੀ ਹੈ ਅਤੇ ਇਹ ਨਿਕੋਟੀਨ ਖੂਨ ਵਿੱਚ ਕਟੇਸਟਰਨ ਦੀ ਮਾਤਰਾ ਵਧਾਉਂਦੀ ਹੈ।

ਫਿਲਟਰ ਵਾਲੀ ਸਿਗਰਟ ਦੀ ਵਰਤੋਂ ਨਾਲ ਖਤਰਾ ਘੱਟ ਨਹੀਂ ਜਾਂਦਾ। ਸਿਗਰਟ ਦੀਆਂ ਕਿਸਮਾਂ ਬਦਲ ਬਦਲ ਕੇ ਪ੍ਰਯੋਗ ਕਰਨ ਨਾਲ ਉੱਕਾ ਵੀ ਫਾਇਦਾ ਨਹੀਂ।

## ਲੇਬਲ ਜੋ ਮਰਜੀ ਹੈ, ਸਿਗਰਟ ਤਾਂ ਸਿਗਰਟ ਹੀ ਹੈ।

ਬੱਚਿਆਂ ਨੂੰ ਸਿਗਰਟਾਂ ਨਾਲ ਪ੍ਰਯੋਗ ਨਾ ਕਰਨ ਦਿੱਤਾ ਜਾਵੇ ਕਿਉਂਕਿ ਇਸ ਤਰ੍ਹਾਂ ਆਦਤ ਦੇ ਗੁਲਾਮ ਬਣ ਜਾਣਗੇ।

ਸਿਗਰਟ ਪੀਣ ਵਾਲਾ ਵਿਅਕਤੀ ਜੇ ਇਸ ਨੂੰ ਛੱਡ ਕੇ ਸਿਗਾਰ ਜਾਂ ਹੁੱਕਾ ਪੀਣਾ ਸ਼ੁਰੂ ਕਰ ਦਿੰਦਾ ਹੈ ਤਾਂ ਵੀ ਉਹ ਨਿਕੋਟੀਨ ਦਾ ਆਪਣਾ ਕੋਟਾ ਤਾਂ ਪੂਰਾ ਕਰ ਹੀ ਲੈਂਦਾ ਹੈ। ਜੇ ਸਿਗਾਰ ਜਾਂ ਹੁੱਕਾ ਪੀਣ ਵਾਲੇ ਮੁਕਾਬਲਤੰਨ ਥੋੜੀ ਮਾਤਰਾ ਵਿੱਚ ਨਿਕੋਟੀਨ ਅੰਦਰ ਲੇ ਜਾਂਦੇ ਹਨ ਕਿ ਸਿਗਰਟ ਪੀਣ ਵਾਲੇ ਵੱਧ ਖਿਚਦੇ ਹਨ।

ਸਿਗਰਟ ਪੀਣੀ ਜੇ ਛੱਡਣੀ ਹੋਵੇ ਤਾਂ ਇੱਕੋ ਦਮ ਛੱਡ ਦਿਓ, ਨਹੀਂ ਤਾਂ ਹੌਲੀ ਹੌਲੀ ਸਿਗਰਟਾਂ ਘੱਟ ਕਰਨ ਨਾਲ ਇਹ ਕਾਮਯਾਬੀ ਮੁਸ਼ਕਲ ਮਿਲਦੀ ਹੈ। ਗਰੁੱਪ ਥੇਰਾਪੀ ਦੀ ਮਦਦ ਨਾਲ ਬਹੁਤਿਆਂ ਨੇ ਸਿਗਰਟਾਂ ਛੱਡਿਆਂ ਹਨ।

## ਨਸ਼ੇ ਤਾਂ ਹੋਰ ਵੀ ਹਨ ਪਰ ਸਿਗਰਟਾਂ ਦਾ ਐਬ ਜ਼ਿਆਦਾ ਦੇਖਿਆ ਜਾਂਦਾ ਹੈ ਤੇ ਮਾਰੂ ਹੈ।

ਸਿਗਰਟ ਨੋਸ਼ੀ ਤੇ ਆਰਥਕਤਾ ਦਾ ਰਿਸ਼ਤਾ ਬਹੁਤ ਹੈ ਕਿਉਂਕਿ ਜੇ ਸਿਗਰਟਾਂ ਪੀਣ ਤੇ ਪਾਬੰਦੀ ਵੀ ਲਾ ਦਿੱਤੀ ਜਾਵੇ ਤਾਂ ਸਰਕਾਰ ਨੂੰ ਉਹਨਾਂ ਘਾਟਾ ਟੈਕਸਾਂ ਜਾਂ ਮਾਲੀਆ ਤੋਂ ਨਹੀਂ ਪੈਦਾ ਜਿਨ੍ਹਾਂ ਦੇਸ਼ ਦੇ ਲੋਕਾਂ ਦੀ ਸੇਹਤ ਤੇ ਇਸ ਐਬ ਕਾਰਨ ਹੁੰਦੇ ਫਾਲਤੂ ਖਰਚੇ ਦੀ ਬਚਤ ਹੋਵੇਗੀ, ਪੈਨਸ਼ਨਾ ਘੱਟ ਦੇਣੀਆਂ ਪੈਣਗੀਆਂ ਕਿਉਂਕਿ ਲੋਕਾਂ ਦੀ ਉਮਰ ਵਧੇਗੀ ਅਤੇ ਪੈਦਾਵਾਰ ਵਿੱਚ ਵਾਧਾ ਹੋਵੇਗਾ।



# ਘਰ ਵਿਚਲਾ ਪ੍ਰਦੂਸ਼ਨ ਜਾਨ ਦਾ ਖਓ

ਲੇਖਕ : ਜੇ. ਐਸ. ਸਿੰਘ

ਇਕ ਪਤੀ ਪਤਨੀ ਕੁਝ ਵਰੇ ਪਹਿਲਾਂ ਲੰਦਨ ਵਿੱਚ ਆਪਣੇ ਘਰ ਦੇ ਗੁਸਲਖਾਨੇ ਵਿੱਚ ਮਰੇ ਹੋਏ ਪਾਏ ਗਏ ਪਰ ਇਹ ਕੋਈ ਆਤਮਹੱਤਿਆ ਜਾਂ ਕਤਲ ਦਾ ਮਸਲਾ ਨਹੀਂ ਸੀ, ਸਗੋਂ ਮੌਤ ਕਾ ਕਾਰਨ ਅੰਦਰਲਾ ਪ੍ਰਦੂਸ਼ਨ ਸੀ। ਪ੍ਰਦੂਸ਼ਨ ਉਹਨਾਂ ਜਹਿਰੀਲੇ ਵਾਸ਼ ਥਾਂ ਤੇ ਹੋਈ ਜੋ ਇਸ ਜੋੜੀ ਵਲੋਂ ਤੋਲੀਆ ਟੰਗਣ ਵਾਲੇ ਗਰਮ ਕੀਤੇ ਹੋਏ ਡੰਡੇ ਦੇ ਸੁਕਣੇ ਪਾਈ ਤਾਜਾ ਡਰਾਈਕਲੀਨ ਕੀਤੀ ਚਾਦਰ ਵਜੋਂ ਪੈਦਾ ਹੋਈ। ਛੋਟੇ ਜਿਹੇ ਗੁਸਲਖਾਨੇ ਵਿੱਚ ਵਾਸ਼ਪ ਇਸ ਕਦਰ ਫੈਲ ਗਈ ਕਿ ਜੋੜੀ ਦੀ ਮੌਤ ਹੋ ਗਈ। ਤਫਤੀਸ਼ ਕਰਨ ਬਾਅਦ ਪਤਾ ਲੱਗਿਆ ਕਿ ਪਤਨੀ ਨੂੰ ਫੇਫੜੇ ਦਾ ਕੈਂਸਰ ਸੀ ਅਤੇ ਪਤੀ ਦਿਲ ਦਾ ਮਰੀਜ਼ ਜੋ ਜ਼ਹਿਰੀਲੀ ਭਾਫ ਨੂੰ ਬਰਦਾਸ਼ਤ ਨਾ ਕਰ ਸਕੇ। ਇਹ ਅਤੇ ਅਜਿਹੀ ਕਈ ਘਟਨਾਵਾਂ ਇਸ਼ਤਿਹਾਰਬਾਜੀ ਮਗਰ ਭੱਜਣ ਵਾਲੇ ਪ੍ਰੀਵਾਰਾਂ ਲਈ ਇੱਕ ਚੇਤਾਵਨੀ ਹਨ।

ਅੱਜ ਕੱਲ ਵੱਡੀ ਗਿਣਤੀ ਵਿੱਚ ਖਪਤਕਾਰ ਬਹੁਤ ਸਾਰੀਆਂ ਘਰੇਲੂ ਵਰਤੋਂ ਦੀਆਂ ਚੀਜਾਂ ਅਤੇ ਸ਼ਿੰਗਾਰ ਤੇ ਸਮਾਨ ਦੀ ਵਰਤੋਂ ਕਾਰਣ ਗੁਝੇ ਅਤੇ ਅਣਜਾਣੇ ਖਤਰਿਆਂ ਦਾ ਸਾਹਮਣਾਂ ਕਰਦੇ ਹਨ। ਆਪਣੇ ਆਪ ਨੂੰ ਲਿਸ਼ਕਾ-ਪੁਸ਼ਕਾ ਕੇ ਰੱਖਣ ਅਤੇ ਘਰ ਨੂੰ ਕੀੜੇ-ਮਕੌੜਿਆਂ ਤੋਂ ਰਹਿਤ ਕਰਨ ਦੀ ਦੌੜ ਵਿੱਚ ਘਰੇਲੂ ਔਰਤਾਂ ਤੇ ਭਾਵੀ ਖਤਰਿਆਂ ਦੀ ਸੂਚੀ ਵਿੱਚ ਵਾਧਾ ਹੋ ਰਿਹਾ ਹੈ। ਜਿਵੇਂ ਘਰੇਲੂ ਕੀਟ-ਨਾਸ਼ਕ, ਵਾਲਾਂ ਤੇ ਸਪਰੇਅ, ਬਿਜਲੀ ਦਾ ਸਮਾਨ, ਰੋਗ ਨਾਸ਼ਕ, ਸੋਧਕ ਰੋਗਾਣੂ ਨਾਸ਼ਕ, ਕਿਰਮ ਨਾਸ਼ਕ, ਕਪੜੇ ਧੋਣ ਦੇ ਮਸਾਲੇ ਅਤੇ ਕਿਟਾਣੂ ਨਿਰੋਧਕ ਆਦਿ ਆਧੁਨਿਕ ਵਸਤਾਂ ਦੇ ਫੈਲ ਰਹੇ ਸੰਸਾਰ ਵਿੱਚ ਹਰ ਵਿਅਕਤੀ ਨੂੰ ਇਹਨਾਂ ਦੇ ਸੰਭਾਵੀ ਖਤਰਿਆਂ ਤੋਂ ਖਬਰਦਾਰ ਹੋਣਾ ਅਣਸਰਦੀ ਲੋੜ ਬਣ ਗਿਆ ਹੈ।

ਆਪਣੇ ਸੁਭਾ ਵਜੋਂ ਸਾਰੇ ਕੀਟ ਨਾਸ਼ਕ ਜ਼ਹਿਰੀਲੇ ਹੁੰਦੇ ਹਨ ਅਤੇ ਇਹਨਾਂ ਨੂੰ ਬੱਚਿਆਂ ਤੋਂ ਦੂਰ ਰੱਖਣਾ ਅਤੇ ਸਰੀਰਕ ਸਪੱਰਸ਼ ਤੋਂ ਬਚਾਉਂਣਾ ਚਾਹੀਦਾ ਹੈ ਅਤੇ ਕਿਸੇ ਵੀ ਕੀਮਤ ਤੇ ਸਾਹ ਅੰਦਰ ਨਹੀਂ ਜਾਣ ਦੇਣਾ ਚਾਹੀਦਾ। ਇਹ ਅਫਸੋਸ ਦੀ ਗੱਲ ਹੈ ਕਿ ਦੂਰਦਰਸ਼ਨ ਉਪਰ ਵੀ ਅਜਿਹੀਆਂ ਚੀਜਾਂ ਦੀ ਵਰਤੋਂ ਵੇਲੇ ਖਤਰਿਆਂ ਨੂੰ ਨਹੀਂ ਪ੍ਰਚਾਰਿਆ ਜਾਂਦਾ। ਅਤੇ ਅਨਭੋਲ ਦਰਸ਼ਕ ਸਾਹਿਬਾਨ ਵੀ ਇਸ਼ਤਿਹਾਰ ਬਾਜੀ ਦਾ ਸ਼ਿਕਾਰ ਹੋ ਜਾਂਦੇ ਹਨ।

ਬਹੁਤ ਸਾਰੇ ਲੋਕ ਸਿਰ ਦੇ ਵਾਲਾਂ ਦੇ ਡਿਜ਼ਾਇਨ ਬਣਾਉਣ ਲਈ ਵਾਲ ਸਪਰੇ ਕਰਦੇ ਹਨ ਪਰ ਉਹਨਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਇਹ ਸਪਰੇ ਦੇ ਕਣ ਅੱਖਾਂ ਲਈ ਨੁਕਸਾਨਦਾਇਕ ਹੁੰਦੇ ਹਨ। ਘਰ ਵਰਤੀਦੀਆਂ ਚੀਜਾਂ ਵਿੱਚ ਸੋਧਕਾਂ ਦਾ ਵੱਡਾ ਮੁਕਾਮ ਹੈ। ਸਾਬਨ ਬਣਾਉਣ ਵਾਲੇ ਤੇਲਾਂ ਦੀ ਲਗਾਤਾਰ ਵੱਧ ਰਹੀ ਘਾਟ ਕਾਰਨ, ਸੋਧਕਾਂ (ਣਕਵਕਪਕਅਵਤ) ਦੀ ਪੈਦਾਵਾਰ 'ਚ ਅਸਧਾਰਣ ਵਾਧਾ ਹੋਇਆ ਹੈ ਜਿਸਨੇ ਸਾਡੇ ਦਰਿਆਵਾਂ ਅਤੇ ਧਰਤੀ ਉਪਰਲੇ ਪਾਣੀ ਨੂੰ ਵਿਹੁਲਾ ਕਰ ਦਿੱਤਾ ਹੈ ਅਤੇ ਅਜਿਹੇ ਸੋਧਕਾਂ ਦਾ ਸਭ ਤੋਂ ਇਤਰਾਜਯੋਗ ਲੱਛਣ ਇਨ੍ਹਾਂ ਦਾ ਹੱਥਾਂ ਅਤੇ ਭਾਂਡਿਆਂ ਨਾਲ ਚਿਪਕੇ ਰਹਿਣਾ ਹੈ ਜੇ ਨਾਂ ਗਰਮ ਪਾਣੀ ਨਾਲ ਲਹਿੰਦਾ ਹੈ ਤੇ ਨਾ ਈ ਖੁਰਚਣ ਨਾਲ ਅਲੱਗ ਹੁੰਦਾ ਹੈ। ਭਾਂਡਿਆਂ ਨਾਲ ਚਿਪਕੀ ਹੋਈ ਸੋਧਕਾਂ ਦੀ ਰਹਿੰਦ-ਖੂਹੰਦ ਸਾਡੀ ਖੁਰਾਕ ਅਤੇ ਹੋਰ ਖਾਦ ਪਦਾਰਥਾਂ ਨੂੰ ਜ਼ਹਰੀਲਾ ਬਣਾ ਦਿੰਦੀ ਹੈ। ਇਹ ਅੰਦਜ਼ਾ ਲਗਾਇਆ ਗਿਆ ਹੈ ਕਿ ਅਸੀਂ ਅੰਦਾਜਨ ਮਿਲੀਗ੍ਰਾਮ ਸੋਧਕ ਖੁਰਾਕ ਰਾਹੀਂ ਰੋਜਾਨਾ ਨਿਗਲ ਜਾਂਦੇ ਹਾਂ। ਗਰਮੀਆਂ ਵਿੱਚ ਧੋਣਵਾਲੇ ਪਾਣੀ ਦੀ ਕਿਲੱਤ ਹੁੰਦੀ ਹੈ ਅਤੇ ਇਉਂ ਪੀਣ ਵਾਲਾ ਵਾਣੀ ਵੱਡੀ ਮਾਤਰਾ ਵਿੱਚ ਧੋਣ ਲਈ ਵਰਤਿਆ ਜਾਂਦਾ ਹੈ ਅਤੇ ਪਾਣੀ ਨਾਲ ਹੋਰ ਤਿੰਨ ਮਿਲੀਗਰਾਮ ਜ਼ਰਿਜੀਲਾ ਮਾਦਾ ਸਾਡੇ ਅੰਦਰ ਚਲਾ ਜਾਂਦਾ ਹੈ।

ਅਜਿਹੀ ਥੋੜੀ-ਥੋੜੀ ਜ਼ਹਿਰੀਲੀ ਮਾਤਰਾ ਦਾ ਸੇਵਨ ਫੌਰੀ ਤੌਰ ਤੇ ਨੁਕਸਾਨ ਦਾਇਕ ਨਹੀਂ ਹੁੰਦਾ ਅਤੇ ਇਸ ਦੇ ਦੂਰ ਸਮੇਂ ਸਿੱਟੇ ਗੰਭੀਰ ਨਿਕਲਦੇ ਹਨ। ਖਤਰਾ ਇਸ ਗੱਲ ਦਾ ਹੈ ਕਿ ਅਜਿਹੇ ਸਫਾਈ ਕਰਨ ਵਾਲੇ ਪਦਾਰਥ

ਸਾਡੀਆਂ ਅੰਤੜੀਆਂ ਵਿੱਚ ਅਜਿਹੀ ਤਬਦੀਲੀ ਲਿਆਉਂਦੇ ਹਨ ਜਿਸ ਨਾਲ ਕਈ ਜ਼ਹਿਰੀਲੇ ਤੱਤ ਅੰਤੜੀਆਂ ਦੀਆਂ ਅੰਦਰਲੀਆਂ ਕੰਧਾਂ ਰਾਹੀਂ ਸਾਡੇ ਖੂਨ ਵਿੱਚ ਰਲ ਜਾਂਦੇ ਹਨ। ਇਸ ਦਾ ਮਾੜਾ ਅਸਰ ਸਰਬਵਿਆਪੀ ਹੈ ਪਰ ਛੋਟੇ ਬੱਚੇ ਵੱਧ ਪ੍ਰਭਾਵੀ ਹੁੰਦੇ ਹਨ। ਬੱਚਿਆਂ ਦੇ ਖਾਣੇ ਵਾਲੇ ਕਿਸੇ ਭਾਂਡੇ ਨੂੰ ਸਾਫ ਕਰਨ ਲਈ ਭਾਂਡੇ ਜਾਂ ਕੱਪੜੇ ਧੋਣ ਵਾਲੇ ਡਿਟਰਜੈਂਟ ਵਰਤਨੇ ਚਾਹੀਦੇ ਹਨ। ਕੇਵਲ ਚੰਗੀਆਂ ਸਾਬਣਾਂ ਦੀ ਵਰਤੋਂ, ਇਥੋਂ ਤੱਕ ਦੀ ਬੱਚਿਆਂ ਦੇ ਕਪੜੇ ਵੀ ਸਾਬਣ ਨਾਲ ਹੀ ਧੋਵੋ ਤੇ ਧੋਣ ਤੋਂ ਪਹਿਲਾਂ ਚੰਗੀ ਤਰਾਂ ਭਿਜ ਲੈਣ ਦਿਓ।

ਬਹੁਤੇ ਸੋਧਕਾਂ ਖਿਲਾਫ ਰੌਲਾ ਇਹਨਾਂ ਦੁਆਰਾ ਚਮੜੀ ਉਪਰ ਖੁਰਕ ਛੱਡਣ ਅਤੇ ਫੋੜੇ ਫਿਨਸੀਆਂ ਕਰਨ ਕਰਕੇ ਪੈ ਰਿਹਾ ਹੈ। ਕੁਝ ਜਿਆਦਾ ਸੰਵੇਦਨਸ਼ੀਲ ਹੁੰਦੇ ਹਨ, ਕੁਝ ਘੱਟ ਫਿਰ ਵੀ ਸਾਰੇ ਵਿਅਕਤੀਆਂ ਨੂੰ ਲੋੜ ਤੋਂ ਜ਼ਿਆਦਾ ਅਜਿਹੇ ਪਾਊਡਰ ਵਰਤਣ ਤੋਂ ਪ੍ਰਹੇਜ ਕਰਨਾ ਚਾਹੀਦਾ ਹੈ। ਲੇਬਲ ਉਪਰੋਂ ਹਦਾਇਤਾਂ ਪੜ੍ਹਨ ਦੀ ਬਜਾਏ, ਤਜਰਬੇ ਰਾਹੀਂ ਘੱਟ ਮਾਤਰਾ ਨਿਰਅਧਾਰਤ ਕਰਨੀ ਚਾਹੀਦੀ ਹੈ। ਵਰਤੋਂ ਵੇਲੇ ਸਾਹ ਰਾਹੀਂ ਪਾਊਡਰ ਅੰਦਰ ਨਹੀਂ ਜਾਣ ਦੇਣਾ ਚਾਹੀਦਾ ਅਤੇ ਹੱਥਾਂ ਦੀ ਬਚੱਤ ਲਈ ਦਸਤਾਨੇ ਵਰਤਣੇ ਚਾਹੀਦੇ ਹਨ, ਜਿਨ੍ਹਾਂ ਹੋ ਸਕੇ ਪਾਊਡਰ ਨੂੰ ਰਗੜ ਕੇ ਲਾਹੁਣਾ ਚਾਹੀਦਾ ਹੈ।

ਇਸ਼ਤਿਹਾਰ ਬਾਜੀ ਤੋਂ ਪੁੱਟੇ ਕਈ ਸ਼ਖਸ ਤਥਾਕਥਿਤ ਹਵਾ ਦੀ ਦੁਰਗ਼ਧ ਰੋਕਣ ਵਾਲੇ ਪਦਾਰਥ ਦਫਤਰਾਂ ਇਸ਼ਨਾਨ ਘਰਾਂ ਅਤੇ ਟੱਟੀਆਂ ਵਿੱਚ ਲਾਉਣਾ ਗਿਝ ਗਏ ਹਨ। ਹਵਾ ਦੇ ਲੋੜੀਂਦੇ ਨਿਕਾਸ ਦੀ ਅਣਹੋਂਦ ਵਿੱਚ ਇਨ੍ਹਾਂ ਕੀਟ ਨਿਰੋਧਕਾਂ ਵਿਚਲੇ ਵਾਸ਼ਪ ਵਾਤਾਵਰਣ ਵਿੱਚ ਜ਼ਹਿਰੀਲੇ ਪੱਧਰ ਤੇ ਇਕੱਠੇ ਹੋ ਜਾਂਦੇ ਹਨ, ਜਿੰਨੀ ਗੰਧ ਤਿੱਖੀ ਹੋਵੇਗੀ ਉਨਾਂ ਹੀ ਉਸ ਵਿਚਲਾ ਰਿਸਾਇਣ ਤੇਜ ਹੋਵੇ ਗਾ ਅਜਿਹੇ ਹਵਾ ਸੋਧਕਾਂ ਨਾਲ ਹਵਾ ਬਿਲਕੁਲ ਹੀ ਸਾਫ ਨਹੀਂ ਹੁੰਦੀ।

ਸ਼ਾਇਦ ਤੁਹਾਨੂੰ ਵਿਸ਼ਵਾਸ਼ ਨਾ ਆਏ ਪਰ ਇਹ ਸੱਚ ਹੈ ਕਿ ਕਈ ਮੂੰਹ ਵਾਲੇ ਪਾਊਡਰ, ਸਾਬਨ, ਮੰਜਨ ਅਤੇ ਸ਼ੈਂਪੂ ਵੀ ਜ਼ਖਮੀਂ ਕਰ ਸਕਦੇ ਹਨ। ਘਰ ਵਿਚਲੇ ਪ੍ਰਦੂਸ਼ਨ ਦੇ ਵੱਡੇ ਸੋਮਿਆਂ ਵਿੱਚ ਲੀਕ ਕਰਦੇ ਗੈਸ ਸਲੰਡਰ, ਨੁਕਸਦਾਰ ਮਿੱਟੀ ਤੇ ਤੇਲ ਵਾਲੇ ਸਟੋਵ, ਖਰਾਬ ਬਿਜਲੀ ਦੇ ਕਲਪੁਰਜੇ, ਏਅਰ ਕੰਡੀਸ਼ਨਰ ਅਤੇ ਰੰਗੀਨ ਟੀ.ਵੀ. ਦਾ ਸ਼ੁਮਾਰ ਹੁੰਦਾ ਹੈ। ਸਿੱਟ ਵਜੋਂ ਘਰ ਅੰਦਰਲੇ ਪ੍ਰਦੂਸ਼ਨ ਤੋਂ ਬਚਣ ਲਈ ਜਾਂ ਘੱਟੋ ਘੱਟ ਇਸਨੂੰ ਵੱਸ ਵਿੱਚ ਰੱਖਣ ਲਈ ਇਹੀ ਕਿਹਾ ਜਾ ਸਕਦਾ ਹੈ ਕਿ ਅਜਿਹੀਆਂ ਵਸਤਾਂ ਦੀ ਵਰਤੋਂ ਪਹਿਲਾਂ ਇਹਨਾਂ ਦੀ ਚੰਗੇਰੀ ਜਾਣਗਾਰੀ ਅਤੇ ਨਿਪੁੰਨਤਾ ਲਾਜ਼ਮੀ ਹੈ।

ਡਾ. ਗਜਿੰਦਰ ਰਾਮਪੁਰਾ



ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਪੱਧਰੀ ਦਫ਼ਤਰ ਦਾ ਪਤਾ :

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮੁਹੱਲਾ ਸ਼ਾਮ ਨਗਰ
ਨੇੜੇ ਰੇਲਵੇ ਇੰਜਣ ਸ਼ੈਡ
ਲੁਧਿਆਣਾ (ਪੰਜਾਬ)
141 001



# ਮਨੁੱਖ ਆਪਣੀ ਰੋਟੀ ਦਾ ਆਪ ਮਾਲਕ

ਰਾਮਸਰਵਨ ਸਿੰਘ

ਖਲੀਲ ਜ਼ਿਬਰਾਨ ਦਾ ਕਥਨ ਹੈ, "ਜ਼ਿੰਦਗੀ ਇੱਕ ਜਲੂਸ ਹੈ। ਹੌਲੀ ਚੱਲਣ ਵਾਲਾ ਇਸ ਨੂੰ ਜ਼ਿਆਦਾ ਤੇਜ਼ ਮੰਨ ਕੇ ਆਪ ਬਾਹਰ ਨਿਕਲ ਜਾਂਦਾ ਹੈ। ਤੇਜ਼ ਤੁਰਨ ਵਾਲਾ ਇਸ ਨੂੰ ਹੌਲੀ ਚੱਲਣ ਵਾਲਾ ਮੰਨ ਕੇ ਇਸ ਵਿਚੋਂ ਬਾਹਰ ਹੋ ਜਾਂਦਾ ਹੈ। ਬਿਨਾਂ ਸ਼ੱਕ ਜਿੰਦਗੀ ਇੱਕ ਸੰਘਰਸ਼ ਹੈ, ਮੁਸ਼ਕਲਾਂ ਭਰਿਆ ਇਕ ਸਫਰ ਹੈ ਤੇ ਇਸਨੂੰ ਸਫਲਤਾ ਨਾਲ ਗੁਜਾਰਨ ਲਈ ਮਿਹਨਤ, ਲਗਨ ਤੇ ਦ੍ਰਿੜ ਨਿਸਚੇ ਦੇ ਨਾਲ ਨਾਲ ਵਿਗਿਆਨਕ ਦ੍ਰਿਸ਼ਟੀਕੋਣ ਦਾ ਹੋਣਾ ਲਾਜ਼ਮੀ ਹੈ। ਜ਼ਿੰਦਗੀ 'ਚ ਵਾਪਰਨ ਵਾਲੀ, ਪ੍ਰਚਲਿਤ ਘਟਨਾ/ਗੱਲ ਨੂੰ ਸੋਚ ਕੇ, ਸਮਝ ਕੇ, ਪੂਰਨ ਪੜਤਾਲ ਉਪਰੰਤ ਹੀ ਸੱਚ ਸਵੀਕਾਰ ਕਰਨਾ ਵਿਗਿਆਨਕ/ਤਰਕਸ਼ੀਲ ਦ੍ਰਿਸ਼ਟੀਕੋਣ ਹੈ। ਇਹੋ ਨਜਰੀਆ ਹੀ ਮਨੁੱਖ ਨੂੰ ਸਵੈ-ਵਿਸ਼ਵਾਸ ਦੀ ਮੂਰਤੀ ਬਣਾ ਦੇ ਜਿੱਤ ਦੀ ਮੰਜ਼ਿਲ ਵੱਲ ਤੋਰਦਾ ਹੈ।

ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਤੇ ਗਲਤ ਕਦਰਾਂ ਕੀਮਤਾਂ ਦੀ ਜਨਮ ਭੂਮੀ ਦੇ ਵਾਸੀ ਹੋਣ ਸਦਕਾ ਸਾਡੇ ਬਹੁਗਿਣਤੀ ਲੋਕਾਂ ਦਾ ਜ਼ਿੰਦਗੀ ਪ੍ਰਤੀ ਨਿਰਾਸ਼ਾਵਾਦੀ ਅਤੇ ਪਿਛਾਂਹ-ਖਿੱਚੂ ਨਜ਼ਰੀਆ ਬਣਿਆ ਹੋਇਆ ਹੈ। ਭਾਵੇਂ ਵਿਗਿਆਨ ਨੇ ਮਨੁੱਖ ਦੀ ਜ਼ਿੰਦਗੀ 'ਚ ਨਵੀਆਂ ਕਾਢਾਂ ਸਦਕਾ ਅਥਾਹ ਤਬਦੀਲੀ ਲਿਆਂਦੀ ਹੈ ਪ੍ਰੰਤੂ ਬਹੁਗਿਣਤੀ ਨੇ ਇਸ ਵਿਗਿਆਨ ਨੂੰ ਆਪਣੀ ਸੋਚ ਦਾ ਅੰਸ਼ ਮਾਤਰ ਵੀ ਨਹੀਂ ਬਣਨ ਦਿੱਤਾ। ਅਸੀਂ ਇਹ ਆਮ ਹੀ ਸੁਣਦੇ ਹਾਂ ਕਿ ਸੱਚ ਨੂੰ ਪਹਿਚਾਨਣ ਚੋਂ ਅਸਮਰਥ ਜ਼ਿੰਦਗੀ ਚੋਂ ਹਾਰੇ ਲੋਕ ਅਕਸਰ ਹੀ ਸਾਰਾ ਦੋਸ਼ 'ਕਿਸਮਤ' ਸਿਰ ਮੜਦੇ ਹਨ। "ਸਾਡੇ ਹੱਥ ਵੱਸ ਕੀ ਐ ਭਲਾ, ਕਿਸਮਤ ਦੀ ਬਲੀ ਹੈ, ਜਦੋਂ 'ਕਿਸਮਤ' ਹੀ ਸਾਥ ਨਾ ਦੇਵੇ ਉਦੋਂ ਕਿਸੇ ਦਾ ਜ਼ੋਰ ਨਹੀਂ ਚੱਲਦਾ"। ਪੰਜਾਬੀ ਦੇ ਪ੍ਰਤੀਬੱਧ ਸ਼ਾਇਰ ਬਲਵੀਰ ਪਰਵਾਨਾ ਨੇ 'ਕਿਸਮਤ' ਦੇ ਸਹੀ ਅਰਥਾਂ ਨੂੰ ਇੰਜ ਬਿਆਨ ਕੀਤਾ ਹੈ :

'ਕਿਸਮਤ ਇੱਕ ਅਜਿਹਾ ਰੁਮਾਂਟਿਕ ਲਫਜ਼ ਹੈ ਜਿਸਦੀ ਕਾਢ ਖੂਬਸੂਰਤ ਮਹਿਲਾਂ 'ਚ ਹੋਈ ਪਰ ਵਰਚਾਇਆ ਗਿਆ ਝੁੱਗੀਆਂ ਵਾਲਿਆਂ ਨੂੰ"।

ਇੱਕ ਭਾਰਤੀ ਚਿੰਤਕ ਅਨੁਸਾਰ ਪੂੰਜੀਪਤੀ ਸਮਾਤ ਦੇ ਵਿਚਾਰਕਾਂ ਦੁਆਰਾ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਧਨੀ ਸ਼੍ਰੇਣੀ ਦੇ ਪਿਛਲੇ ਜਨਮ ਦੇ ਕਰਮ ਹੀ ਉਸ ਨੂੰ ਮੁਨਾਫ਼ਾ ਦੇ ਰਹੇ ਹਨ ਇਸ ਲਈ ਮੁਨਾਫ਼ੇ ਦੇ ਰਿਵਾਜ਼ ਨੂੰ ਚੁਣੌਤੀ ਨਹੀਂ ਦਿੱਤੀ ਜਾ ਸਕਦੀ। ਪਹਿਲੇ ਜਨਮ ਤੋਂ ਪੈਦਾ ਹੋਇਆ ਕਿਸਮਤਵਾਦ ਦਾ ਨਿਯਮ ਵਿਗਿਆਨਕ ਪੱਖ ਤੋਂ ਪਰਖਿਆ ਹੋਇਆ ਸਿਧਾਂਤ ਨਹੀਂ ਹੈ। ਨਾਲੇ 'ਪੁਨਰ-ਜਨਮ' ਦੇ ਅਜਿਹੇ ਰਿਕਾਰਡ ਨਹੀਂ ਹਨ ਜਿਨ੍ਹਾਂ ਨੂੰ ਦੇਖਦੇ ਇਹ ਪਤਾ ਕੀਤਾ ਜਾ ਸਕੇ ਕਿ ਅਸਲ ਵਿੱਚ ਧਨੀ ਸ਼੍ਰੇਣੀ ਨੇ ਪਹਿਲੇ ਜਨਮ ਵਿੱਚ ਚੰਗੇ ਤੇ ਕਿਰਤੀ-ਕਾਮਿਆਂ ਨੇ ਬੁਰੇ ਕੰਮ ਕੀਤੇ ਸਨ। ਅਸਲ ਵਿੱਚ ਪੁਨਰ ਜਨਮ ਤੇ ਕਿਸਮਤਵਾਦ ਇੱਕ ਅਜਿਹਾ ਮਾਇਆ ਜਾਲ ਹੈ ਜਿਸ ਵਿੱਚ ਫਸ ਕੇ ਆਮ ਲੋਕੀਂ ਬੁਰੇ ਦਿਨਾਂ ਵਿੱਚ ਵੀ ਸੰਤੁਸ਼ਟ ਰਹਿੰਦੇ ਹਨ। ਇਸੇ ਕਰਕੇ ਬਿਰਲੇ ਦੀ 'ਕਿਸਮਤ' ਚੰਗੀ ਹੈ ਜਿਸਦੀ ਦੌਲਤ ੧੫ ਸਾਲਾਂ ਵਿੱਚ ੨੦ ਗੁਣਾਂ ਵੱਧ ਗਈ ਹੈ। ਜੇਕਰ ਅਸੀਂ ਉਸਦੇ ਪੈਸੇ ਨੂੰ ਇੱਕ ਕਮਰੇ ਵਿੱਚ ਬੰਦ ਕਰ ਦੇਈਏ ਤਾਂ ਵੀ ਉਸਦਾ ਪੈਸਾ ਇਸੇ ਤਰ੍ਹਾਂ ਵਧਦਾ ਰਹੇਗਾ ? ਜੇਕਰ ਉਸਦੀ ਕਿਸਮਤ ਚੰਗੀ ਹੈ ਤਾਂ ਉਸਦਾ ਇਸ ਤਰ੍ਹਾਂ ਰੱਖਿਆ ਧਨ ਵੀ ਵਧਣਾ ਚਾਹੀਦਾ ਹੈ ਪ੍ਰੰਤੂ ਇਹ ਸੰਭਵ ਨਹੀਂ ਹੈ। ਫਿਰ ਸਪੱਸ਼ਟ ਹੈ ਕਿ 'ਕਿਸਮਤ' ਦੀ ਧਾਰਨਾ ਝੂਠ ਤੇ ਆਧਾਰਿਤ ਹੈ। ਲੋਕਾਈ ਨੂੰ ਗੰਮਰਾਹ ਕਰਨ ਦੀ ਸਾਜਿਸ਼ ਹੈ।

ਕਿਸਮਤ ਕਰਮਾਂ ਤੇ ਪਿਛਲੇ ਜਨਮ, ਸਵਰਗ, ਨਰਕ ਦਾ ਪ੍ਰਚਾਰਕ ਅਧਿਆਤਮਵਾਦੀ ਫਲਸਫਾ ਹੈ ਜਿਹੜਾ ਸਦੀਆਂ ਤੋਂ ਸਾਡੇ ਮਨਾਂ ਉੱਪਰ ਠੋਸਿਆ ਜਾ ਰਿਹਾ ਹੈ। ਇਹ ਉਹ ਦਰਸ਼ਨ ਹੈ ਜਿਹੜਾ ਹਰ ਪ੍ਰਸ਼ਨ ਦਾ ਉੱਤਰ ਅਲੌਕਿਕ ਸ਼ਕਤੀਆਂ ਵਿੱਚ ਨਿਯਤ ਕਰਕੇ ਮਨੁੱਖ ਨੂੰ ਚੌਹਾਂ ਪਾਸਿਆਂ ਤੇ ਸੰਸਾਰ, ਸਮਾਜਿਕ ਪ੍ਰਬੰਧ ਤੇ ਨਿੱਤ ਦਿਨ ਹੋਣ ਵਾਲੀਆਂ ਘਟਨਾਵਾਂ ਨਾਲ ਸਿੱਧਾ ਸਾਹਮਣਾ ਨਹੀਂ ਕਰਨ ਦਿੰਦਾ ਤੇ ਮਨੁੱਖ ਨੂੰ ਅਸਰਮਥ ਤੇ ਬੇਕਾਰ ਬਣਾ ਕੇ ਰੱਖ

ਦਿੰਦਾ ਹੈ। ਇਸ ਫਲਸਫੇ ਦੇ ਪ੍ਰਚਾਰਕਾਂ ਵੱਲੋਂ ਦਿਨ ਰਾਤ ਇਹ ਪ੍ਰਚਾਇਆ ਜਾਂਦਾ ਹੈ ਕਿ ਮਨੁੱਖ ਦੀ ਅਜੋਕੀ ਜ਼ਿੰਦਗੀ ਉਸਦੇ ਪਿਛਲੇ ਜਨਮਾਂ ਦਾ ਫਲ ਹੈ ਇਸ ਲਈ ਉਸਨੂੰ ਜ਼ਿੰਦਗੀ ਨੂੰ ਚੰਗੀ ਬਣਾਉਣ/ਸੁਧਾਰਨ ਦੀ ਬਜਾਏ ਪਿਛਲੇ ਜਨਮਾਂ 'ਚ ਕੀਤੇ ਬੁਰੇ ਕੰਮਾਂ ਦਾ ਪਸ਼ਚਾਤਾਪ ਕਰਨਾ ਚਾਹੀਦਾ ਹੈ। ਚਿੰਤਕ ਸਵੈਸਾਚੀ ਇਸ ਫਲਸਫੇ ਦੀ ਅਸਲੀਅਤ ਇੰਜ ਸਪੱਸ਼ਟ ਕਰਦਾ ਹੈ, "ਇਹ ਫਲਸਫਾ ਹਾਕਮ ਜਮਾਤ ਦੀ ਇਹ ਹੋਂਦ ਤੱਕ ਰੱਖਿਆ ਕਰਦਾ ਹੈ ਕਿ ਇਹ 'ਬ੍ਰਹਮ ਸੱਚ ਤੇ ਜਗਤ ਝੂਠ" ਕਹਿਕੇ ਸੰਸਾਰ ਦੀ ਹੋਂਦ ਤੋਂ ਹੀ ਮੁਨਕਰ ਹੋ ਜਾਂਦਾ ਹੈ। ਇਸਦੇ ਅਨੁਸਾਰ ਸੱਚ ਇੰਦਰੀਆਂ ਤੋਂ ਪਰ੍ਹੇ ਹੈ ਅਰਥਾਤ ਇੰਦਰੀਆਂ ਨੂੰ ਮਹਿਸੂਸ ਹੋਣ ਵਾਲੇ ਦੁੱਖ-ਦਰਦ, ਗਰੀਬੀ, ਭੁੱਖ, ਜਾਤੀ ਭੇਦ-ਭਾਵ, ਧੋਖਾ, ਭ੍ਰਿਸ਼ਟਾਚਾਰ ਆਦਿ ਸੱਚ ਨਾ ਹੋ ਕੇ ਝੂਠ ਹੈ ਤੇ ਜੋ ਇੰਦਰੀਆਂ ਦੀ ਪਕੜ ਵਿੱਚ ਨਹੀਂ ਆਉਂਦਾ ਉਹ ਸੱਚ ਹੈ। ਚਾਰੇ ਪਾਸੇ ਫੈਲੇ ਭੌਤਿਕ ਸੰਸਾਰ ਨੂੰ, ਮਨੁੱਖੀ ਸਰੀਰ ਨੂੰ ਅਤੇ ਜ਼ਿੰਦਗੀ ਨੂੰ ਪੀੜ, ਦਰਦ ਤੇ ਨਿਰਾਸ਼ਾ ਦੇਣ ਵਾਲੇ ਸਮਾਜਿਕ ਪ੍ਰਬੰਧ ਨੂੰ ਅਧਿਆਤਮਾਦੀ ਫਲਸਫਾ ਸੱਚ ਨਹੀਂ ਮੰਨਦਾ। ਇਹ ਸਾਡੇ ਧਿਆਨ ਨੂੰ ਪ੍ਰਮਾਤਮਾ, ਬ੍ਰਹਮਾਨੰਦ ਤੇ ਦੂਸਰੀ ਦੁਨੀਆਂ ਦੇ ਉਸ ਭਰਮਜਾਲ ਵਿੱਚ ਉਲਝਾ ਦੇਣਾ ਚਾਹੁੰਦਾ ਹੈ ਜਿਸਨੂੰ ਨਾਂ ਤਾਂ ਅਸੀਂ ਦੇਖਿਆ ਹੈ ਤੇ ਨਾ ਹੀ ਉਸਨੂੰ ਮਹਿਸੂਸ ਕੀਤਾ ਹੈ। ਇਸਦਾ ਸਾਫ ਮਤਲਬ ਹੈ ਕਿ ਅਸੀਂ ਆਪਣੀ ਪੀੜ ਨੂੰ ਨਾ ਮਹਿਸੂਸ ਕਰੀਏ ਤੇ ਨਾ ਹੀ ਹਾਲਾਤ ਬਦਲਣ ਦੀ ਕੋਸ਼ਿਸ਼ ਕਰੀਏ। ਇਸ ਤਰ੍ਹਾਂ ਅਧਿਆਤਮਵਾਦੀ ਦਰਸ਼ਨ ਉਸ ਡਾਕੂ ਵਾਂਗ ਵਿਹਾਰ ਕਰਦਾ ਹੈ ਜੋ ਡਾਕਾ ਮਾਰਨ ਤੋਂ ਪਹਿਲਾਂ ਘਰ ਤੇ ਸਾਰੇ ਵਿਅਕਤੀਆਂ ਨੂੰ ਕਲੋਰੋਫਾਰਮ ਸੁੰਘਾ ਕੇ ਬੇਹੋਸ਼ ਕਰ ਦਿੰਦਾ ਹੈ, ਜਿਸ ਨਾਲ ਬਗੈਰ ਕਿਸੇ ਖ਼ਤਰੇ ਤੋਂ ਆਰਾਮ ਨਾਲ ਲੁੱਟ ਕੀਤੀ ਜਾ ਸਕੇ"।

ਇਸੇ ਦਰਸ਼ਨ ਦੀ 'ਮਿਹਰਬਾਨ' ਹੈ ਕਿ ਅੱਜ ਸਾਡੇ ਬਹੁਗਿਣਤੀ ਲੋਕ ਲਾਈਲੱਗਤਾ ਤੇ ਵੇਲਾ ਵਿਹਾ ਚੁੱਕੀਆਂ ਕਦਰਾਂ ਕੀਮਤਾਂ ਦਾ ਸ਼ਿਕਾਰ ਹਨ। ਭਾਵੇਂ ਸਵੇਰ ਤੋਂ ਲੈ ਕੇ ਸ਼ਾਮ ਤੱਕ ਉਹ ਵਿਗਿਆਨ ਦੁਆਰਾ ਬਣਾਈਆਂ ਵਸਤਾਂ ਦੀਆਂ ਸਹੂਲਤਾਂ ਦਾ ਆਨੰਦ ਮਾਣਦੇ ਹਨ ਫਿਰ ਵੀ ਉਹਨਾਂ ਦਾ ਵਿਗਿਆਨ ਨਾਲ ਲੱਥਪੱਥ ਸੋਚ ਨਾਲ ਕੋਈ ਵਾਹ ਵਾਸਤਾ ਨਹੀਂ ਹੈ। ਜ਼ਿੰਦਗੀ 'ਚ ਪ੍ਰਾਪਤ ਹਾਲਤਾਂ। ਬਦਲਣ ਦੀ ਬਜਾਏ ਇਹਨਾਂ ਨੂੰ ਹੀ ਅੰਤਿਮ ਸੱਚ ਮੰਨ ਲਿਆ ਹੈ। ਚਾਹੇ ਮਹਾਰਾਸ਼ਟਰ 'ਚ ਭੂਚਾਲ ਆਉਣ ਨਾਲ ਵੱਡੀ ਗਿਣਤੀ 'ਚ ਅਣਆਈ ਮੌਤ ਮਰੇ ਲੋਕਾਂ ਦੀ ਗੱਲ ਹੋਵੇ ਜਾਂ ਪੰਜਾਬ/ਦਿੱਲੀ 'ਚ ਦਹਿਸ਼ਤ ਗਰਦੀ ਦਾ ਸ਼ਿਕਾਰ ਹੋਏ ਲੋਕਾਂ ਦੀ ਗੱਲ ਹੋਵੇ ਤਾਂ ਅਜਿਹੇ ਬਹੁਗਿਣਤੀ ਲੋਕਾਂ ਦਾ ਇਹੋ ਉੱਤਰ ਹੁੰਦਾ ਹੈ ਕਿ 'ਹੋਣੀ' ਨੂੰ ਕੌਣ ਟਾਲ ਸਕਦੈ ਜਾਂ ਲਿਖੀਆਂ ਨੂੰ ਮੇਟਨ ਵਾਲਾ ਕੋਈ ਨਹੀਂ ਹੈ। ਇਹ ਸਾਡੀ 'ਸੰਸਕ੍ਰਿਤੀ' ਦਾ ਦੁਖਾਂਤ ਹੈ ਜੋ ਮਨੁੱਖ ਦੇ ਚੰਗੇ ਦਿਨਾਂ ਦੇ ਰਸਤੇ 'ਚ ਰੁਕਾਵਟਾਂ ਖੜੀਆਂ ਕਰਦਾ ਹੈ। ਜੇਕਰ ਇਸ ਘਸੀ ਪਿਟੀ ਤੇ ਪਿਛਾਂਹਖਿੱਚੂ ਦਲੀਲ ਨੂੰ ਸੱਚ ਮੰਨ ਲਿਆ ਜਾਵੇ ਤਾਂ ਫਿਰ ਸੁਆਲ ਉੱਠਦਾ ਹੈ ਕਿ ਰਿਸ਼ੀਆਂ, ਮੁਨੀਆਂ ਤੇ ਦੇਵੀ-ਦੇਵਤਿਆਂ ਦੀ ਧਰਤੀ ਦੇ 'ਭਗਤ ਲੋਕ' ਹੀ ਭਿਆਨਕ ਮੌਤ ਦਾ ਸ਼ਿਕਾਰ ਕਿਉਂ ਬਣਦੇ ਹਨ ?

ਤਰਕਸ਼ੀਲ ਦ੍ਰਿਸ਼ਟੀਕੋਣ ਅਜਿਹੀਆਂ ਮਿਥਿਹਾਸਕ ਕਥਾਵਾਂ ਨੂੰ ਰੱਦ ਕਰਦਾ ਹੈ। ਇਹ ਉਹ ਨਜ਼ਰੀਆ ਹੈ ਜਿਹੜਾ ਮਨੁੱਖ ਨੂੰ ਸੱਚ ਦੀ ਮੰਜ਼ਿਲ ਵੱਲ ਲਿਜਾਂਦਾ ਹੈ। ਚੁਫੇਰੇ ਪਸਰੇ ਹਨੇਰੇ ਨੂੰ ਵਿਗਿਆਨ ਦੀ ਰੌਸ਼ਨੀ ਨਾਲ ਦੂਰ ਕਰਦਾ ਹੈ। ਸ਼ਹੀਦ ਭਗਤ ਸਿੰਘ ਨੇ ਇਸੇ ਦ੍ਰਿਸ਼ਟੀਕੋਣ ਨੂੰ ਅਪਨਾ ਕੇ ਇਸ ਦੁਆਰਾ ਪ੍ਰਚਾਰੇ ਜਾਂਦੇ ਸੱਚ ਤੇ ਮੋਹਰ ਲਗਾਈ ਸੀ। ਇਹ ਦ੍ਰਿਸ਼ਟੀਕੋਣ ਦਸਦਾ ਹੈ ਕਿ ਮਨੁੱਖ, ਆਪਣੀ ਹੋਣੀ/ਕਿਸਮਤ ਦਾ ਮਾਲਕ ਹੈ। ਪ੍ਰਾਪਤ ਸਮਾਜਿਕ, ਆਰਥਿਕ ਹਾਲਤਾਂ ਚੋਂ ਹੀ ਉਹ ਆਪਣੀ ਹੋਣੀ ਘੜਦਾ ਹੈ। ਇਹ ਨਜ਼ਰੀਆ ਹਾਲਤਾਂ ਨੂੰ ਸਾਜ਼ਗਾਰ ਬਣਾਕੇ ਚੰਗੇ ਸਮਾਜ ਦੀ ਸਿਰਜਣਾ ਕਰਨ ਦਾ ਰਾਜ ਦਰਸ਼ਾਉਂਦਾ ਹੈ। ਕਿਸੇ ਵੀ ਪ੍ਰਚਲਿਤ ਘਟਨਾ, ਕਹਾਣੀ, ਰਿਵਾਜ ਨੂੰ ਉਸੇ ਤਰ੍ਹਾਂ ਸੱਚ ਮੰਨਣ ਦੀ ਬਜਾਏ ਪੂਰੀ ਘੋਖ ਪੜਤਾਲ ਤੋਂ ਬਾਅਦ ਸੱਚਾਈ ਸਾਹਮਣੇ ਲਿਆਉਣ ਲਈ ਪ੍ਰੇਰਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਨੇ ਪਿਛਲੇ ਇੱਕ ਦਹਾਕੇ ਤੋਂ ਇਸੇ ਦ੍ਰਿਸ਼ਟੀਕੋਣ ਨੂੰ ਅਪਨਾ ਕੇ ਭੂਤਾਂ-ਪ੍ਰੇਤਾਂ ਦੇ ਕਿੱਸਿਆਂ ਤੇ ਚੁੜੇਲਾਂ, ਰੂਹਾਂ ਦੀਆਂ ਕਹਾਣੀਆਂ ਨੂੰ ਝੁਠਲਾਇਆ ਹੈ। ਉਸਨੇ ਸਾਧਾਂ, ਸੰਤਾਂ, ਰਿਸ਼ੀਆਂ, ਸਵਾਮੀਆਂ ਦੁਆਰਾ ਸਦੀਆਂ ਤੋਂ ਕੀਤੇ ਜਾ ਰਹੇ ਇਸ ਕੂੜ ਪ੍ਰਚਾਰ ਨੂੰ ਰੱਦ ਕੀਤਾ ਹੈ ਕਿ ਭੂਤਾਂ-ਰੂਹਾਂ ਦੀਆਂ ਘਟਨਾਵਾਂ ਮਨੁੱਖ ਦੇ ਮਾੜੇ ਕਰਮਾਂ ਦੀ ਨਤੀਜਾ ਹੁੰਦੀਆਂ ਹਨ ਤੇ ਇਹਨਾਂ ਨੂੰ ਭੋਗਣਾ ਹੀ ਪੈਂਦਾ ਹੈ। ਤਰਕਸ਼ੀਲਾਂ ਨੇ ਪੁਨਰ ਜਨਮ ਦੇ ਪ੍ਰਚਲਿਤ ਕੇਸਾਂ ਨੂੰ ਝੂਠਲਾ ਕੇ ਵਿਗਿਆਨਕ ਸੋਚ ਦੀ ਅਹਿਮੀਅਤ ਦਰਸਾਈ ਹੈ।



ਅਜੋਕੇ ਵਿਗਿਆਨਕ ਯੁੱਗ ਵਿੱਚ ਤਰਕਸ਼ੀਲ ਦ੍ਰਿਸਟੀਕੋਣ ਦੀ ਵਿਸ਼ੇਸ਼ ਅਹਿਮੀਅਤ ਹੈ। ਇਹ ਸਫਲ ਜ਼ਿੰਦਗੀ ਦਾ ਰਾਜ਼ ਹੈ। ਇਸ ਦੁਆਰਾ ਦਰਸਾਏ ਮਾਰਗ ਤੇ ਚੱਲ ਕੇ ਮਿਹਨਤ, ਲਗਨ, ਦ੍ਰਿੜ ਇਰਾਦੇ ਤੇ ਸਵੈ ਵਿਸ਼ਵਾਸ ਨਾਲ ਹਰ ਅਸੰਭਵ ਚੀਜ਼ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਦ੍ਰਿਸ਼ਟੀਕੋਣ ਸਭਨਾਂ ਰਹੱਸਮਈ ਵਰਤਾਰਿਆਂ ਨੂੰ ਝੂਠਲਾਕੇ ਮਾਨਵਤਾ ਦੀ ਸੇਵਾ ਵਿੱਚ ਜੁੱਟਣ ਤੇ ਸਭਨਾਂ ਲਈ ਖੂਬਸੂਰਤ ਦਿਨਾਂ ਦੀ ਵਿਚਾਰਧਾਰਾ ਦਾ ਧਾਰਨੀ ਹੈ। ਬਿਨਾਂ ਸ਼ੱਕ ਮਾਨਵਤਾ ਦੀ ਸੇਵਾ ਹੀ ਸਰਵਉੱਤਮ ਸੇਵਾ ਹੈ। ਜਿਵੇ ਵਿਗਿਆਨ ਨੇ ਆਪਣੀ ਤਾਕਤ ਨਾਲ ਸੰਸਾਰ ਨੂੰ ਰੁਸ਼ਨਾਇਆ ਹੈ, ਉਸੇ ਤਰ੍ਹਾਂ ਵਿਗਿਆਨਕ ਸੋਚ ਮਨੁੱਖੀ ਜੀਵਨ ਦੇ ਹਨੇਰੇ ਪੱਖਾਂ ਨੂੰ ਰੁਸ਼ਨਾ ਰਹੀ ਹੈ। ਸਾਨੂੰ ਇਸ ਸੱਚ ਨੂੰ ਪਹਿਚਾਣ ਕੇ ਇਸ ਦ੍ਰਿਸ਼ਟੀਕੋਣ ਦੇ ਪਾਸਾਰ ਲਈ ਆਪਣੇ ਯਤਨ ਕਰਨੇ ਚਾਹੀਦੇ ਹਨ। ਇਹ ਇੱਕੋ-ਇੱਕ ਲੋਕ ਪੱਖੀ ਨਜ਼ਰੀਆ ਹੈ ਜਿਹੜਾ ਲੋਕ ਮਨਾਂ 'ਚੋਂ ਵਹਿਮਾਂ, ਅੰਧਵਿਸ਼ਵਾਸਾਂ ਤੇ ਗੈਬੀ ਵਰਤਾਰਿਆਂ ਦੀ ਧੁੰਦ ਦੂਰ ਕਰਕੇ ਉੱਥੇ ਵਿਗਿਆਨਕ ਵਿਚਾਰਾਂ ਦੀ ਰੌਸ਼ਨੀ ਫੈਲਾਉਂਦਾ ਹੈ। ਆਓ। ਇਸਦੇ ਵਿਚਾਰਾਂ ਦੀ ਰੌਸ਼ਨੀ 'ਚ ਜ਼ਿੰਦਗੀ ਨੂੰ ਰੁਸ਼ਨਾਈਏ।

ਬੰਗਾਲ ਵਿੱਚ 89, 875 ਮੰਦਰ ਹਨ। ਭਾਰਤ ਦੇ ਮੰਤਰਾਂ-ਗੁਰਦਵਾਰਿਆਂ ਤੇ ਮਸਜਦਾਂ ਵਿੱਚ 14 ਟਨ. ਸੋਨਾ ਹੈ ਤੇ ਕਰੋੜਾਂ ਦੇ ਹੀਰੇ, ਜਵਾਹਰਾਤ, ਮੋਤੀ, ਲਾਲ-ਨਗ ਆਦਿ ਮੂਰਤੀਆਂ ਵਿੱਚ ਜੜ੍ਹਿਆ ਹੈ। ਮੰਦਰਾਂ-ਗੁਰਦੁਆਰਿਆਂ ਦਾ ਚੜ੍ਹਾਵਾ 50 ਕਰੋੜ ਰੁਪਏ ਹੈ। ਸਰਕਾਰ ਦਾ ਕਹਿਣਾ ਹੈ ਕਿ ਰਾਜਸਥਾਨ ਦੇ ਸਰਕਾਰੀ ਮੰਦਰਾਂ ਵਿੱਚ ਪਏ ਗਹਿਨਿਆਂ ਦੀ ਕੀਮਤ 100 ਕਰੋੜ ਰੁ ਹੈ। ਇਹਨਾਂ ਦੀ ਜਾਇਦਾਦ ਅਰਬਾਂ ਰੁ ਹੈ। ਰੱਖਿਆ ਮੰਤਰੀ ਸ਼੍ਰੀ ਕ੍ਰਿਸ਼ਨ ਮੇਨਨ ਚੰਡੀਗੜ੍ਹ ਦੀ ਵਿਕਾਸ ਸਭਾ ਦੀ ਵਿਰਾਸਤ ਦੇਖ ਦੇ ਕਿਹਾ, "ਇਸ ਪੈਸੇ ਨਾਲ ੩੦੦੦ ਪ੍ਰਾ: ਸਕੂਲਾਂ ਨੂੰ ਇਮਾਰਤਾਂ ਦਿੱਤੀਆਂ ਜਾ ਸਕਦੀਆਂ ਹਨ"।

ਲੇਖਕ : ਟੀ. ਆਰ. ਸ਼ਰਮਾ

## ਸ਼ੋਕ ਮਤਾ

ਅਸੀਂ 'ਤਰਕਸ਼ੀਲ' ਮੈਗਜ਼ੀਨ ਦੀ ਸਥਾਪਨਾ 'ਚ ਮੁੱਖ ਰੋਲ ਅਦਾ ਕਰਨ ਵਾਲੇ ਸਾਡੇ ਲੇਖਕ ਮਿੱਤਰ ਰਾਜਪਾਲ ਸਿੰਘ ਦੇ ਪਿਤਾ ਮਾਸਟਰ ਜਰਨੈਲ ਸਿੰਘ ਦੀ ਅਚਾਨਕ ਮੌਤ ਤੇ ਗਹਿਰੇ ਦੁੱਖ ਦਾ ਅਹਿਸਾਸ ਕਰਦੇ ਹੋਏ ਦੁਖੀ ਪਰਿਵਾਰ ਨਾਲ ਦਿਲੀ ਹਰਦਰਦੀ ਪ੍ਰਗਟਾਉਂਦੇ ਹਾਂ।

ਅਦਾਰਾ

# ਸੋਨੀ ਦਾ ਪੁਨਰਜਨਮ : ਇੱਕ ਮਨਘੜ੍ਹੰਤ ਕਹਾਣੀ

ਰਿਪੋਰਟ: ਮਾਸਟਰ ਰਾਜਿੰਦਰ ਸਿੰਘ

ਬੀਤੇ ਦਿਨੀ ਸੰਗਰੂਰ ਜਿਲੇ ਦੇ ਮਲੇਰਕੋਟਲਾ ਨੇੜਲੇ ਪਿੰਡ ਬਿਸ਼ਨਗੜ੍ਹ ਦੇ ੪ ਸਾਲਾ ਲੜਕੇ ਹਰਦੀਪ ਦਾ 'ਪੁਨਰਜਨਮ' ਕੇਸ ਅਖ਼ਬਾਰਾਂ 'ਚ ਚਰਚਾ ਦਾ ਵਿਸ਼ਾ ਬਣਿਆ ਸੀ। ਲੜਕੇ ਦੇ ਪਰਿਵਾਰ ਵੱਲੋਂ ਦੱਸੀ ਕਹਾਣੀ ਤੇ ਆਧਾਰਿਤ ਰਿਪੋਰਟ ਅਨੁਸਾਰ ਹਰਦੀਪ ਦਾ 'ਪੁਨਰਜਨਮ' ਹੋਇਆ ਹੈ ਤੇ ਉਸਦਾ ਪਿਛਲਾ ਪਿੰਡ ਕੋਹਾੜਾ ਸੀ। ਇਸ 'ਪੁਨਰਜਨਮ' ਦੇ ਚਰਚਿਤ ਕੇਸ ਦੀ ਅਸਲੀਅਤ ਲੋਕਾਂ 'ਚ ਪੇਸ਼ ਕਰਨ ਤੇ ਅੰਧਵਿਸ਼ਵਾਸੀ, ਗੈਰ ਵਿਗਿਆਨਕ ਪ੍ਰਚਾਰ ਨੂੰ ਰੋਕਣ ਲਈ ਤਰਕਸ਼ੀਲ ਸੁਸਾਇਟੀ ਪੰਜਾਬੀ (ਰਜਿ:) ਦੀ ਛੇ ਮੈਂਬਰੀ ਟੀਮ ਨੇ ਸੂਬਾ ਪ੍ਰਧਾਨ ਮਾਸਟਰ ਰਜਿੰਦਰ ਸਿੰਘ ਜੀ ਅਗਵਾਈ ਵਿੱਚ ਬਿਸ਼ਨਗੜ੍ਹ ਤੇ ਕੋਹਾੜਾ ਪਿੰਡ ਵਿੰਚ ਜਾ ਕੇ ਸਬੰਧਤ ਵਿਅਕਤੀਆਂ ਤੋਂ ਪੁੱਛ-ਪੜਤਾਲ ਕੀਤੀ। ਸੁਸਾਇਟੀ ਦੀ ਪੜਤਾਲੀਆ ਟੀਮ ਵਿੱਚ ਅਸ਼ੋਕ ਕੁਮਾਰ, ਦਲਬੀਰ ਸਿੰਘ, ਕਲਵੀਰ ਸੰਧੂ ਕਲਾਂ, ਸੁਖਦੇਵ ਧੂਰੀ ਤੇ ਰਰਿੰਦਰ ਜੰਡਿਆਲੀ ਵੀ ਸ਼ਾਮਲ ਸਨ।

ਪਰਿਵਾਰ ਵਲੋਂ ਪ੍ਰਚਾਰੀ ਗਈ ਕਹਾਣੀ ਅਨੁਸਾਰ ਹਰਦੀਪ ਦਾ 'ਪੁਨਰਜਨਮ' ਹੋਇਆ ਹੈ। ਪਿਛਲੇ ਜਨਮ ਵਿੱਚ ਉਸਦਾ ਨਾਂ ਸੋਨੀ ਸੀ ਤੇ ਪਿੰਡ ਕੋਹਾੜਾ ਸੀ। ਦੂਸਰੀ ਵਾਰ ਉਸਦਾ ਜਨਮ 9 ਫਰਵਰੀ 90 ਨੂੰ ਹੋਇਆ। 2½ ਸਾਲ ਦੀ ਉਮਰ ਵਿੱਚ ਹਰਦੀਪ ਨੇ ਦੱਸਣਾ ਸ਼ੁਰੂ ਕੀਤਾ ਕਿ ਉਸਦਾ 'ਪਹਿਲੇ ਜਨਮ' ਦਾ ਨਾਮ ਸੋਨੀ ਹੈ ਤੇ ਉਹ ਘੁਮਿਆਰਾਂ ਦਾ ਮੁੰਡਾ ਸੀ। ਉਸ ਕੋਲ ਇੱਕ ਘੋੜਾ ਹੁੰਦਾ ਸੀ। ਹਰਦੀਪ ਦੀ ਮਾਂ ਦੇ ਕਹਿਣ ਅਨੁਸਾਰ ਸ਼ੁਰੂ-ਸ਼ੁਰੂ ਵਿੱਚ ਉਨ੍ਹਾਂ ਨੇ ਹਰਦੀਪ ਦੀਆਂ ਅਜਿਹੀਆਂ ਗੱਲਾਂ ਨੂੰ ਨਾ ਗੌਲਿਆ, ਪ੍ਰੰਤੂ ਜਦ ਉਹ ਆਪਣੇ ਪਿਛਲੇ ਪਿੰਡ ਕੋਹਾੜੇ ਜਾਣ ਦੀ ਜ਼ਿਦ ਕਰਨ ਲੱਗਾ ਤਾਂ ਉਹਨਾਂ ਨੂੰ ਮੰਨਣਾ ਪਿਆ। 15 ਕੁ ਦਿਨ ਪਹਿਲਾਂ ਹਰਦੀਪ ਤੇ ਉਸਦੀ ਮੰਮੀ ਹਰਦੀਪ ਦੇ ਨਾਨਕੇ ਪਿੰਡ ਧਰੋੜੀ ਗਏ, ਜਿੱਥੇ ਜਾ ਕੇ ਕੋਹਾੜੇ ਜਾਣ ਦਾ ਫੈਸਲਾ ਹੋਇਆ। ਹਰਦੀਪ ਦੀ ਮਾਂ, ਨਾਨੀ, ਨਾਨੀ ਦੀ ਜਠਾਣੀ ਉਸਦੇ ਨਾਲ ਗਈਆਂ। ਉਹਨਾਂ ਅਨੁਸਾਰ ਬੱਚੇ ਨੇ ਜਾਣਸਾਰ ਆਪਣੇ 'ਪਿਛਲੇ ਜਨਮ' ਵਾਲਾ ਘਰ ਪਹਿਚਾਣ ਲਿਆ। ਆਪਦੇ ਦਾਦੇ ਦੇ ਘਰ ਜਾ ਕੇ ਉਸਨੇ ਆਪਣੀ ਦਾਦੀ ਨੂੰ ਪਛਾਣਿਆ ਤੇ ਵਾਪਸ ਆ ਗਏ। ਫਿਰ ਉਸੇ ਦਿਨ ਸ਼ਾਮ ਨੂੰ ਹਰਦੀਪ ਦੀ 'ਪਿਛਲੇ ਜਨਮ' ਦੀ ਮੰਮੀ ਸਰਬਜੀਤ ਕੌਰ ਨਾਲ ਉਸਦੀ ਫੋਨ ਤੇ ਗੱਲਬਾਤ ਹੋਈ ਤੇ ਹਰਦੀਪ ਨੇ ਆਪਣੀ ਮੰਮੀ ਨੂੰ ਪਹਿਚਾਣ ਲਿਆ। ਦੂਸਰੇ ਦਿਨ ਫਿਰ ਹਰਦੀਪ ਨੂੰ ਕੋਹਾੜੇ ਲਿਆਇਆ ਗਿਆ ਜਿੱਥੇ ਜਾਣ ਸਾਰ ਹੀ ਉਹ ਆਪਣੀ 'ਪਿਛਲੇ ਜਨਮ' ਦੀ ਮੰਮੀ ਦੀ ਗੋਦੀ ਜਾ ਚੜ੍ਹਿਆ। ਇਸ ਸਮੇਂ ਹਰਦੀਪ ਦੇ ਨਾਲ ਉਸਦੀ ਮੰਮੀ, ਉਸਦੀ ਨਾਨੀ, ਉਸਦਾ ਮਾਮਾ ਤੇ ਪੰਡਤਾਂ ਦੀ ਕੁੜੀ ਸ਼ਿੰਦਰ ਵੀ ਨਾਲ ਸਨ। ਇੱਥੇ ਇਹ ਵਰਨਣਯੋਗ ਹੈ ਕਿ ਸ਼ਿੰਦਰ ਦਾ ਪੇਕਾ ਪਿੰਡ ਕੋਹਾੜਾ ਹੈ ਤੇ ਉਹਨਾਂ ਦਾ ਘਰ ਹਰਦੀਪ ਦੇ ਪਿਛਲੇ ਮਾਪਿਆਂ ਦੇ ਗੁਆਂਢ ਵਿੱਚ ਹੈ। ਹਰਦੀਪ ਨੇ ਆਪਣੀ ਮੰਮੀ ਨੂੰ ਪਛਾਨਣ ਤੋਂ ਬਾਅਦ ਘਰ 'ਚ ਉਸ ਥਾਂ ਦੀ ਪਹਿਚਾਣ ਕੀਦੀ ਜਿੱਥੇ ਘੋੜਾ ਬੱਧਾ ਜਾਂਦਾ ਸੀ। ਉਸਨੇ ਆਪਣੇ ਕਤੂਰੇ ਬਾਰੇ ਵੀ ਪੁੱਛ ਪੜਤਾਲ ਕੀਤੀ। ਫਿਰ ਉਸਦੇ ਪਿਛਲੇ ਮਾਂ-ਬਾਪ ਸਰਬਜੀਤ ਕੌਰ ਤੇ ਅਜਮੇਰ ਸਿੰਘ ਉਸਨੂੰ ਮਿਲਣ ਲਈ ਧਰੋੜੀਂ ਗਏ ਜਿੱਥੇ ਉਸਨੇ ਅਜਮੇਰ ਸਿੰਘ ਨੂੰ ਪਹਿਚਾਣ ਲਿਆ। ਫਿਰ ਹਰਦੀਪ ਨੂੰ ਪਹਿਲਾਂ ਵਾਲੇ ਨਾਨਕੇ ਪਿੰਡ ਪੰਜਾਬ ਭਨੌੜ ਲਿਜਾਇਆ ਗਿਆ ਜਿੱਥੇ ਉਸਨੇ ਆਪਣੇ ਨਾਨਾ, ਨਾਨੀ ਤੇ ਇੱਕ ਦੁਕਾਨਦਾਰ ਨੂੰ ਪਹਿਚਾਣ ਲਿਆ। ਹਰਦੀਪ ਆਪਣੇ ਪਿਛਲੇ ਦੋਸਤਾਂ ਤੇ ਦੀਪੀ ਤੇ ਜੀਤੀ ਬਾਰੇ ਵੀ ਦਸਦਾ ਹੈ। ਉਹ ਪਹਿਲਾਂ ਕੇਲਾ ਖਾਣਾ ਬਹੁਤ ਪਸੰਦ ਕਰਦਾ ਸੀ।

ਉਪਰੋਕਤ ਕਹਾਦੀ ਪਰਿਵਾਰ ਵੱਲੋਂ, ਦੱਸੀ ਗਈ ਤੇ ਅਖਬਾਰਾਂ ਵਿੱਚ ਵੀ ਚਰਰਚ਼ਾ ਦਾ ਵਿਸ਼ਾ ਬਣੀ। ਤਰਕਸ਼ੀਲਾਂ ਦੀ ਟੀਮ ਵੱਲੋਂ ਪਿਡ ਬਿਸ਼ਨਗੜ੍ਹ ਜਾ ਕੇ ਹਰਦੀਪ ਨਾਲ ਕੀਤੀ ਮੁਲਾਕਾਤ ਇੰਜ ਹੈ :

ਪ੍ਰਸ਼ਨ : ਤੇਰਾ ਪਿਛਲੇ ਜਨਮ ਦਾ ਨਾਂ ਦੀ ਹੈ ?
ਉੱਤਰ : ਸੋਨੀ
ਪ੍ਰਸ਼ਨ : ਤੇਰੇ ਪਿਛਲੇ ਜਨਮ 'ਚ ਮੰਮੀ, ਡੈਡੀ ਕੌਣ ਸਨ ?
ਉੱਤਰ : ਗੁਰਮੇਲ ਸਿੰਘ ਤੇ ਸਿਮਰਜੀਤ ਕੌਰ
(ਅਸਲ ਨਾਮ ਅਜਮੇਰ ਸਿੰਘ ਤੇ ਬਲਜੀਤ ਕੌਰ ਹਨ। ਅਖਬਾਰ ਦੀ ਰਿਪੋਰਟ ਵਿੱਚ ਮਾਂ ਤਾ ਨਾਮ



ਗਲਤ ਲਿਖਿਆ ਗਿਆ ਹੈ।
ਪ੍ਰਸ਼ਨ : ਤੇਰੇ ਦਾਦਾ, ਦਾਦੀ ਦਾ ਕੀ ਨਾਮ ਹੈ ?
ਉੱਤਰ : ਬਾਪੂ, ਦਾਦੀ
ਪ੍ਰਸ਼ਨ : ਤੇਰੇ ਨਾਨਾ, ਨਾਨੀ ਦਾ ਕੀ ਨਾਂ ਹੈ ?
ਉੱਤਰ : ਨਾਨਾ
(ਨਾਨੇ ਦਾ ਨਾਮ ਸੁਚੇਤ ਸਿੰਘ ਤੇ ਨਾਨੀ ਦਾ ਨਾਮ ਦਲੀਪ ਕੌਰ ਹੈ)
ਪ੍ਰਸ਼ਨ : ਪਿਛਲੇ ਜਨਮ 'ਚ ਤੇਰੇ ਚਾਚੇ ਕਿੰਨੇ ਸਨ ?
ਉੱਤਰ : ਦੋ
ਪ੍ਰਸ਼ਨ : ਉਹਨਾਂ ਦੇ ਨਾਮ ਕੀ ਸਨ ?
ਉੱਤਰ : ਬਿੰਦਰ
(ਚਾਚਾ ਇੱਕ ਹੀ ਸੀ ਜਿਸਦਾ ਨਾਮ ਨਿਰਮਲ ਸਿੰਘ ਹੈ)
ਪ੍ਰਸ਼ਨ : ਚਾਚੀ ਦਾ ਨਾਂ ਦੀ ਸੀ ?
ਉੱਤਰ : ਚਾਚੀ (ਉਸਦਾ ਚਾਚਾ ਨਿਰਮਲ ਸਿੰਘ ਅਜੇ ਕੁਆਰਾ ਸੀ)
ਪ੍ਰਸ਼ਨ : ਚਾਚੇ ਦੇ ਬੱਚਿਆਂ ਦੇ ਕੀ ਨਾਂ ਸਨ ? ਕਿੰਨੇ ਸਨ?
ਉੱਤਰ : ਦੋ, ਸੋਨੀ
ਚਾਚਾ ਵਿਆਹਿਆਂ ਲਹੀਂ ਸੀ ਤੇ ਉਸਦੇ ਕੋਈ ਬੱਚਾ ਨਹੀਂ ਸੀ ?
ਪ੍ਰਸ਼ਨ : ਤੇਰੇ ਤਾਏ ਕਿੰਨੇ ਸਨ ਤੇ ਉਹਲਾਂ ਦੇ ਨਾਮ ਕੀ ਸੀ?
ਉੱਤਰ : ਦੋ, ਨਾਮ ਤਾਇਆ ਸਿੰਘ
(ਅਸਲ ਵਿੱਚ ਤਾਇਆ ਇੱਕ ਸੀ, ਜਿਸਦਾ ਨਾਂ ਅਮਰਜੀਤ ਸਿੰਘ ਹੈ)
ਪ੍ਰਸ਼ਨ : ਤੇਰੇ ਮਾਮੇ ਦਾ ਨਾਂ ਕੀ ਸੀ ?
ਉੱਤਰ : ਮਾਮਾ ਜੀ
(ਉਸਦਾ ਸਕਾ ਮਾਮਾ ਕੋਈ ਨਹੀਂ ਸੀ)
ਪ੍ਰਸ਼ਨ : ਬੱਚੇ ਕਿੰਨੇ ਸਨ ਤੇ ਉਹਨਾਂ ਦੇ ਨਾਮ ਦੱਸੋ ?
ਉੱਤਰ : ਦੋ, ਸੋਨੀ
(ਇੱਥੇ ਇਹ ਵਰਨਣਯੋਗ ਹੈ ਕਿ ਪੜਤਾਲ ਲਈ ਗਏ ਤਰਕਸ਼ੀਲਾਂ ਵਿੱਚੋਂ ਹਰਦੀਪ ਸੂਬਾ ਕਮੇਟੀ ਮੈਂਬਰ ਦਲਬੀਰ ਦੀ ਗੋਦੀ ਚੜ੍ਹ ਗਿਆ। ਉਸਦੇ ਮਾਪਿਆਂ ਵੱਲੋਂ ਇਹ ਪੁੱਛਣ ਤੇ ਕਿ ਇਹ ਕੌਣ ਹੈ ਤਾਂ ਹਰਦੀਪ ਨੇ ਆਖਿਆ ਕਿ ਇਹ ਮੇਰਾ ਮਾਮਾ ਹੈ)
ਪ੍ਰਸ਼ਨ : ਤੇਰੇ ਮਾਮੀ, ਮਾਸੜ ਨਾ ਨਾਮ ਕੀ ਸੀ ?
ਉੱਤਰ : ਕੋਈ ਜਵਾਬ ਨਹੀਂ
ਪ੍ਰਸ਼ਨ : ਉਹਨਾਂ ਦੇ ਬੱਚਿਆਂ ਦੇ ਨਾਮ ਕੀ ਸਨ ?
ਉੱਤਰ : ਦੋ, ਸੋਨੀ
ਪ੍ਰਸ਼ਨ : ਤੇਰੀ ਭੂਆ ਦਾ ਕੀ ਨਾਮ ਸੀ ?
ਉੱਤਰ : ਜੀਤ
(ਅਸਲ 'ਚ ਭੂਆ ਤਿੰਨ ਸਨ, ਅਮਰ ਕੌਰ, ਭੋਲੀ ਤੇ ਗਜਿੰਦਰ ਕੌਰ)
ਪ੍ਰਸ਼ਨ : ਉਸਦੇ ਬੱਚਿਆਂ ਦੇ ਨਾਮ ?
ਉੱਤਰ : ਦੋ, ਸੋਨੀ
ਪ੍ਰਸ਼ਨ : ਤੇਰੀ ਮੌਤ ਕਿਵੇਂ ਹੋਈ ਸੀ ?
ਉੱਤਰ : ਦਾਤੀ ਨਾਲ
ਪ੍ਰਸ਼ਨ : ਦਾਤੀ ਕਿਹਨੇ ਮਾਰੀ ਸੀ ?
ਉੱਤਰ : ਮੈਂ ਡਿੱਗ ਪਿਆ ਸਾਂ, ਮੇਰੇ ਵੱਚ ਗਈ।
(ਅਸਲ ਵਿੱਚ ਉਸਦੀ ਮੌਤ ਟੱਟੀਆਂ-ਉਲਟੀਆਂ ਲੱਗਣ ਨਾਲ ਹੋਈ ਸੀ। ਉਸਦੀ ਮਾਂ ਦੇ ਦੱਸਣ ਅਨੁਸਾਰ ਪਹਿਲਾਂ ਉਸਨੇ ਕਹਿਣਾ ਸ਼ੁਰੂ ਕੀਤਾ ਸੀ ਕਿ ਮੇਰੀ ਮੌਰ ਰੇੜ੍ਹੇ ਤੋਂ ਡਿੱਗਣ ਕਰਕੇ ਹੋਈ ਸੀ)
ਪ੍ਰਸ਼ਨ : ਤੂੰ ਕਿਹੜੇ ਸਕੂਲ ਵਿੱਚ ਪੜ੍ਹਦਾ ਸੀ ?
ਉੱਤਰ : ਤੀਜੀ ਵਿੱਚ (ਸੋਨੀ L.K.G. ਵਿੱਚ ਪੜ੍ਹਦਾ ਸੀ)
ਪ੍ਰਸ਼ਨ : ਸਕੂਲ ਅੰਗਰੇਜੀ ਸੀ ਕਿ ਪੰਜਾਬੀ ?
ਉੱਤਰ : ਪੰਜਾਬੀ
(ਅਸਲ 'ਚ ਸਕੂਲ ਅੰਗਰੇਜੀ ਸੀ : ਨਿਊ ਏਰਾ ਪਬਲਿਕ ਸਕੂਲ)
ਪ੍ਰਸ਼ਨ : ਤੂੰ ਸਕੂਲ ਕਾਹਦੇ ਤੇ ਜਾਂਦਾ ਸੀ ?
ਉੱਤਰ : ਕਿਸ਼ਤੀ ਵਿੱਚ
(ਅਸਲ 'ਚ ਉਹ ਸਕੂਲ ਰੇੜ੍ਹੇ ਤੇ ਜਾਂਦਾ ਸੀ ਤੇ ਕਦੇ-ਕਦੇ ਪੈਦਲ)
ਪ੍ਰਸ਼ਨ : ਤੇਰੇ ਨਾਲ ਹੋਰ ਕਿਹੜੇ ਬੱਚੇ ਪੜ੍ਹਦੇ ਸੀ ?
ਉੱਤਰ : ਮੈਨੂੰ ਨਹੀਂ ਪਤਾ
ਪ੍ਰਸ਼ਨ : ਤੂੰ ਕਿਹੜੀਆਂ ਕਿਤਾਬਾਂ ਪੜ੍ਹਦਾ ਸੀ ?
ਉੱਤਰ : ਕੋਈ ਜਵਾਬ ਨਹੀਂ
ਪ੍ਰਸ਼ਨ : ਤੂੰ ਮੇਲਾ ਵੇਖਣ ਜਾਂਦਾ ਸੀ ?
ਉੱਤਰ : ਨਹੀਂ
(ਅਸਲ 'ਚ ਪਿੰਡ ਕੋਹਾੜਾ ਵਿੱਚ ਹਰ ਹਫ਼ਤੇ ਪੀਰ ਗੁਲਾਬੇ ਸ਼ਾਹ ਦੀ ਜਗ੍ਹਾ ਤੇ ਮੇਲਾ ਲਗਦਾ

ਸੀ। ਸੋਨੀ ਉੱਥੇ ਅਕਸਰ ਹੀ ਜਾਂਦਾ ਸੀ)

ਪ੍ਰਸ਼ਨ : ਤੇਰੇ ਦਾਦੇ ਦੀ ਮੌਤ ਕਿਵੇਂ ਹੋਈ ਸੀ ?

ਉੱਤਰ : ਦਾਤੀ ਨਾਲ

ਪ੍ਰਸ਼ਨ : ਦਾਤੀ ਕੀਹਨੇ ਮਾਰੀ ਸੀ ?

ਉੱਤਰ : ਆੜੀ ਨੇ
(ਸੋਨੀ ਦੇ ਦਾਦੇ ਦੀ ਮੌਤ ਰੇੜ੍ਹੇ ਤੋਂ ਡਿੱਗਣ ਕਰਕੇ ਹੋਈ ਸੀ)

ਪ੍ਰਸ਼ਨ : ਪਿਛਲੇ ਜਨਮ ਵਿੱਚ ਤੇਰੇ ਜੂੜਾ ਸੀ ਕਿ ਵਾਲ ਕੱਟੇ ਹੋਏ ਸਨ ?

ਉੱਤਰ : ਜੂੜਾ ਸੀ
(ਸੋਨੀ ਦੇ ਵਾਲ ਕੱਟੇ ਹੋਏ ਸਨ)

ਪ੍ਰਸ਼ਨ : ਤੇਰੇ ਡੈਡੀ ਦੇ ਵਾਲ ਰੱਖੇ ਹੋਏ ਸਨ ?

ਉੱਤਰ : ਰੱਖੇ ਹੋਏ ਸਨ
(ਉਸਦੇ ਪਿਛਲੇ ਪਿਤਾ ਦੇ ਵਾਲ ਕੱਟੇ ਹੋਏ ਸਨ)

ਪ੍ਰਸ਼ਨ : ਤੇਤੇ ਦਾਦੇ ਦੇ ਵਾਲ ਰੱਖੇ ਹੋਏ ਸਨ ?

ਉੱਤਰ : ਕੱਟੇ ਹੋਏ ਸਨ
(ਅਸਲ 'ਚ ਉਸਦੇ ਵਾਲ ਰੱਖੇ ਹੋਏ ਸਨ)

ਪ੍ਰਸ਼ਨ : ਤੂੰ ਕੀ ਪੀਣਾ ਪਸੰਦ ਕਰਦਾ ਸੀ ?

ਉੱਤਰ : ਥੰਡਾ, ਗੋਲੀ ਵਾਲਾ

ਪ੍ਰਸ਼ਨ : ਤੂੰ ਕੀ ਖਾਣਾ ਪਸੰਦ ਕਰਦਾ ਸੀ ?

ਉੱਤਰ : ਕੁਸ਼ ਨਹੀਂ
(ਪਰਿਵਾਰ ਦੀ ਰਿਪੋਰਟ ਅਨੁਸਾਰ ਉਸਨੂੰ ਕੇਲਾ ਬਹੁਤ ਪਸੰਦ ਸੀ। ਪ੍ਰੰਤੂ ਜਦ ਉਸਨੂੰ ਮੋੜਵੇਂ ਰੂਪ 'ਚ ਕੇਲਾ ਖਾਣ ਬਾਰੇ ਪੁੱਛਿਆ ਗਿਆ ਤਾਂ ਉਸ ਨੇ ਨਾਂਹ ਵਿੱਚ ਉੱਤਰ ਦਿੱਤਾ)

ਪ੍ਰਸ਼ਨ : ਤੇਰਾ ਕਿੱਥੇ ਰਹਿਣ ਨੂੰ ਜੀਅ ਕਰਦਾ ਸੀ ?

ਉੱਤਰ : ਇਥੇ (ਬਿਸ਼ਨਗੜ੍ਹ)
(ਜਦਕਿ ਪਰਿਵਾਰ ਅਨੁਸਾਰ ਉਹ ਆਪਣੇ ਪਿਛਲੇ ਪਿੰਡ ਕੋਹਾੜੇ ਰਹਿਣ ਲਈ ਜ਼ਿਦ ਕਰਦਾ ਹੈ। ਉੱਥੇ ਰਹਿਣਾ ਪਸੰਦ ਕਰਦਾ ਸੀ)

ਪ੍ਰਸ਼ਨ : ਤੂੰ ਮਰਕੇ ਕਿੱਥੇ ਗਿਆ ਸੀ ?

ਉੱਤਰ : ਰੱਬ ਕੋਲ

ਪ੍ਰਸ਼ਨ : ਉੱਥੇ ਕਿੰਨਾ ਚਿਰ ਰਿਹਾ ?

ਉੱਤਰ : ਅੱਠ ਮਹੀਨੇ
(ਪਰਿਵਾਰ ਅਨੁਸਾਰ ਉਸਦੀ ਮੌਤ ੩੦ ਮਾਰਚ 1987 ਨੂੰ ਹੋਈ ਤੇ 'ਦੁਆਰਾ ਜਨਮ' 1 ਫਰਵਰੀ 1990 ਨੂੰ ਹੋਇਆ)

ਪ੍ਰਸ਼ਨ : ਤੂੰ ਉੱਥੇ ਕੀ ਕੀਤਾ ?

ਉੱਤਰ : ਬਿਸ਼ਨਗੜ੍ਹੀ ਚਲਾਈ

ਪ੍ਰਸ਼ਨ : ਉਹ ਕਿਵੇਂ ਚਲਦੀ ਸੀ ?

ਉੱਤਰ : ਰੇੜ੍ਹੇ ਵਾਂਗੂੰ, ਰੇਲ ਵਾਂਗੂ

ਪ੍ਰਸ਼ਨ : ਕੀ ਉੱਥੇ ਰੇਲ ਪਟੜੀ ਸੀ ?

ਉੱਤਰ : ਸੀ

ਪ੍ਰਸ਼ਨ : ਤੂੰ ਉੱਥੇ ਕੀ ਕੰਮ ਕਰਦਾ ਸੀ ?

ਉੱਤਰ : ਰੇੜ੍ਹਾ ਵਾਹੁੰਦਾ ਸੀ

ਪ੍ਰਸ਼ਨ : ਤੇਰਾ ਪਹਿਲਾ ਡੈਡੀ ਕੀ ਕੰਮ ਕਰਦਾ ਸੀ ?

ਉੱਤਰ : ਘੋੜਿਆਂ ਦੀ ਕੰਮ ਕਰਦਾ ਸੀ
(ਅਸਲ 'ਚ ਅਜਮੇਰ ਸਿੰਘ ਨੇ ਘੋੜਿਆਂ ਦਾ ਕੋਈ ਕੰਮ ਨਹੀਂ ਕੀਤਾ)

ਪ੍ਰਸ਼ਨ : ਤੈਨੂੰ ਆਪਣੇ ਪੁਨਰ ਜਨਮ ਬਾਰੇ ਕਿਵੇਂ ਪਤਾ ਲੱਗਾ ?

ਉੱਤਰ : ਆਪੇ ਈ

ਹਰਦੀਪ ਦੀ ਮਾਂ ਸਿਮਰਜੀਤ ਕੌਰ ਨੂੰ ਕੀਤੇ ਕੁਝ ਸਵਾਲ :

ਪ੍ਰਸ਼ਨ : ਪਹਿਲਾਂ ਵਿਆਹ ਕਿਸਦਾ ਹੋਇਆ ਸੀ ?

ਉੱਤਰ : ਸ਼ਿੰਦਰ ਦਾ

ਪ੍ਰਸ਼ਨ : ਤੂੰ ਸ਼ਿੰਦਰ ਨੂੰ ਕਦੋਂ ਤੋਂ ਜਾਣਦੀ ਏਂ ?

ਉੱਤਰ : ਪੁਨਰਜਨਮ ਦੀ ਗੱਲ ਹੋਣ ਤੋਂ ਬਾਅਦ ।
ਅਸਲ ਵਿੱਚ ਹਰਦੀਪ ਦੀ ਮਾਂ ਸਿਮਰਜੀਤ ਕੌਰ ਸ਼ਿੰਦਰ ਨੂੰ ਪਿਛਲੇ ਲੰਬੇ ਸਮੇਂ ਤੋਂ ਜਾਣਦੀ ਹੈ ਕਿਉਂਕਿ ਸ਼ਿੰਦਰ ਦੀ ਪੇਕਾ ਪਿੰਡ ..... ਕੋਹਾੜਾ ਹੈ ਤੇ ਉਹ ਸਿਮਰਜੀਤ ਦੇ ਪੇਕੇ ਪਿੰਡ ਧਰੋੜ ਵਿਆਹੀ ਹੋਈ ਹੈ। ਸ਼ਿੰਦਰ ਕੌਰ ਦੋਹਾਂ ਪਰਿਵਾਰਾਂ ਨੂੰ ਚੰਗੀ ਤਰ੍ਹਾਂ ਜਾਣਦੀ ਹੈ।

ਪਰਿਵਾਰ ਅਨੁਸਾਰ ਹਰਦੀਪ ਦੇ ਪਿਛਲੇ ਜਨਮ ਦੇ ਪਿਤਾ ਅਜਮੇਰ ਸਿੰਘ ਨੇ ਪੜਤਾਲੀਆਂ ਟੀਮ ਨੂੰ ਇੱਕ ਮੁਲਾਕਾਤ ਦੌਰਾਨ ਦੱਸਿਆ ਕਿ ਉਹ ਆਪਣੀ ਪਤਨੀ ਸਮੇਤ ਸੋਨੀ ਨੂੰ ਉਸਦੇ ਨਾਨਕੇ ਪਿੰਡ ਧਰੋੜੀ ਮਿਲਣ ਗਏ। ਉਸਦੀ ਮੰਮੀ ਤੇ ਨਾਨੀ ਹਰਦੀਪ ਨੂੰ ਸਾਡੇ ਕੋਲ ਲੈ ਕੇ ਆਏ। ਸਾਨੂੰ ਵੇਖਕੇ ਹਰਦੀਪ ਨੇ ਨੀਵੀਂ ਪਾ ਲਈ। ਮੈਂ ਉਸਨੂੰ ਗੋਦੀ ਚੁੱਕਣ ਦੀ ਕੋਸ਼ਿਸ਼ ਕੀਤੀ ਪਰ ਉਹ ਸਾਡੇ ਕੋਲ ਨਹੀਂ



ਆਇਆ। ਫਿਰ ਉਹ ਉਸਨੂੰ ਵਾਪਸ ਘਰ ਲੈ ਗਏ। ਉਸੇ ਦਿਨ ਫਿਰ ਅਸੀਂ ਹਰਦੀਪ ਨੂੰ ਮਿਲਣ ਗਏ। ਖਿਡਾਉਣਿਆਂ ਦੇ ਲਾਲਚ ਵਿੱਚ ਉਹ ਮੇਰੇ ਕੋਲ ਆ ਗਿਆ। ਅਜਮੇਰ ਸਿੰਘ ਅਨੁਸਾਰ ਮੈਂ ਆਪਣੇ ਵਾਲ ਨਹੀਂ ਰੱਖੇ ਜਦਕਿ ਅਸੀਂ ਆਪਣੇ ਮਰ ਚੁੱਕੇ ਬੱਚੇ ਸੋਨੀ ਦੇ ਵਾਲ ਰੱਖੇ ਹੋਏ ਸਨ (ਜਦਕਿ ਬੱਚਾ ਹਰਦੀਪ ਜੋ ਆਪਦੇ ਆਪ ਨੂੰ ਅਜਮੇਰ ਸਿੰਘ ਦਾ ਮਰ ਚੁੱਕਾ ਲੜਕਾ ਸੋਨੀ ਦੱਸਦਾ ਹੈ, ਅਜਮੇਰ ਸਿੰਘ ਤੋਂ ਉਲਟ ਜਾਣਕਾਰੀ ਦਿੰਦਾ ਹੈ)

ਇੱਥੇ ਇਹ ਵੀ ਵਰਨਯੋਗ ਹੈ ਕਿ ਸੋਨੀ ਦੇ ਸਕਿਆਂ 'ਚੋਂ ਇੱਕ ਲੜਕੀ ਸਰਬਜੀਤ ਕੌਰ ਸਪੁਤਰੀ ਸ. ਮਾਨ ਸਿੰਘ ਦਾ ਕਹਿਣਾ ਹੈ ਕਿ ਮਰ ਚੁੱਕੇ ਬੱਚੇ ਸੋਨੀ ਨੂੰ ਬਚਪਨ ਵਿੱਚ ਉਹ ਖਿਡਾਉਂਦੀ ਰਹੀ ਹੈ। ਪ੍ਰੰਤੂ ਪਰਦੀਪ ਜੋ ਆਪਣੇ ਆਪ ਨੂੰ ਸੋਨੀ ਦਸਦਾ ਹੈ, ਉਸਨੇ ਮੈਨੂੰ ਅਜੇ ਤੱਕ ਨਹੀਂ ਪਛਾਣਿਆ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਕੀਤੀ ਗਈ ਵਿਗਿਆਨਕ ਨਜ਼ਰੀਏ ਨਾਲ ਕੀਤੀ ਗਈ ਪੜਤਾਲ ਉਪਰੰਤ 'ਪੁਨਰ ਜਨਮ' ਦੀ ਕਹੀ ਕਹਾਣੀ ਬਿਲਕੁਲ ਥੋਥੀ ਤੇ ਝੂਠ ਤੇ ਆਧਾਰਿਤ ਸਿੱਧ ਹੋਈ ਹੈ। ਇਸ ਕਹਾਣੀ ਵਿੱਚੋਂ ਜੇਕਰ ਹਰਦੀਪ ਦੀ ਮੌਜੂਦਾ ਮਾਂ ਬਲਜੀਤ ਤੇ ਉਸਦੇ ਦਾਦੇ ਨੂੰ ਬਾਹਰ ਕਢ ਦੇਈਏ ਤਾਂ ਅਸਲੀਅਤ ਸਪਸ਼ਟ ਹੋ ਜਾਂਦੀ ਹੈ, ਕਿਉਂਕਿ ਸਾਰੇ ਸੁਆਲਾਂ ਦੇ ਜੁਆਬ ਉਹ ਖੁਦ ਹੀ ਦਿੰਦੀ ਹੈ ਤੇ ਪ੍ਰਚਾਰਦੀ ਹੈ ਜਦਕਿ ਬੱਚੇ ਦਾ ਦਾਦਾ ਧਾਗੇ, ਤਵੀਤ, ਟੂਣੇ ਟਾਮਣ ਕਰਨ ਦਾ ਗੈਰ-ਵਿਗਿਆਨਕ ਤੇ ਪਿੰਛਾਂਹ ਖਿੱਚੂ ਧੰਦਾ ਕਰਦਾ ਸੀ। ਇਹ ਇਹਨਾਂ ਦੋਹਾਂ ਦੀ ਗਿਣੀ ਮਿਲੀ ਸਾਜਿਸ਼ ਹੈ। ਜਿਸਦੇ ਤਹਿਤ ਹਰਦੀਪ ਨੂੰ ਕੋਹਾੜਾ ਪਿੰਡ ਦਾ ਮਰ ਚੁੱਕਾ ਸੋਨੀ ਦੱਸਕੇ ਸੋਨੀ ਦੇ ਮਾਪਿਆਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਹੈ। ਇੱਥੇ ਇਹ ਵੀ ਵਰਨਣ ਯੋਗ ਹੈ ਕਿ ਕੋਹਾੜਾ ਪਿੰਡ ਦੀ ਬ੍ਰਾਹਮਣਾਂ ਦੀ ਕੁੜੀ ਸ਼ਿੰਦਰ ਕੌਰ ਜੋ ਹਰਦੀਪ ਦੇ ਨਾਨਕੇ ਪਿੰਡ ਧਰੋੜ ਵਿਖੇ ਵਿਹਾਈ ਹੈ, ਇਸ ਕਹਾਣੀ ਦੀ ਮਹੱਤਰਪੂਰਨ ਕੜੀ ਹੈ। ਹਰਦੀਪ ਦੇ ਨਾਨਕਿਆਂ ਨੇ ਸੋਨੀ ਦੇ ਪਰਿਵਾਰ ਤੇ ਮਾਪਿਆਂ ਬਾਰੇ ਮੁਢਲੀ ਤੇ ਹੋਰ ਜਾਣਕਾਰੀ ਉਸੇ ਤੋਂ ਹੀ ਹਾਸਲ ਕੀਤੀ ਹੈ। ਹਰਦੀਪ ਦਾ ਦਾਦਾ ਜੋ ਧਾਗੇ, ਤਵੀਤ ਦੇਣ ਦਾ ਕੰਮ ਕਰਦਾ ਹੈ। ਉਸ ਦਾ ਕੰਮ ਕਾਫੀ 'ਢਿੱਲਾ-ਮੱਠਾ' ਹੈ। ਉਸ ਇਸ 'ਪੁਨਰ-ਜਨਮ' ਦੀ ਅਖੌਤੀ ਕਹਾਣੀ ਦੇ ਸਿਰ ਤੇ ਆਪਣਾ ਧੰਦਾ ਚਮਕਾਉਣਾ ਚਾਹੁੰਦਾ ਹੈ। ਇਸਦੇ ਨਾਲ ਹੀ ਉਹਨਾਂ ਦੀ ਕੋਹਾੜਾ ਪਿੰਡ ਦੇ ਸੋਨੀ ਦੇ ਪਰਿਵਾਰ ਦਾ ਆਰਥਿਕ ਸ਼ੋਸ਼ਣ ਕਰਨ ਦੀ ਭਾਵਨਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਸੋਨੀ ਦੇ ਪਿਤਾ ਅਜਮੇਰ ਸਿੰਘ ਦਾ ਕਹਿਣਾ ਹੈ ਕਿ ਉਹ ਹਰਦੀਪ ਦੀ ਹਰ ਮੰਗ ਪੂਰੀ ਕਰਨ ਨੂੰ ਤਿਆਰ ਹੈ।

ਪੁਨਰ-ਜਨਮ ਦੀ ਇਸ ਕਲਪਿਤ ਕਹਾਣੀ ਦੇ ਕੇਂਦਰ ਬਿੰਦੂ ਹਰਦੀਪ ਵੱਲੋਂ ਪੜਤਾਲੀਆਂ ਟੀਮ ਨੂੰ ਦਿੱਤੇ ਗਏ ਸੁਆਲਾਂ ਦੇ ਜੁਆਬ ਕਹਾਣੀ ਨੂੰ ਮਨਘੜਤ ਸਿੱਧ ਕਰਦੇ ਹਨ। ਉਹ ਆਪਣੇ ਕਲਪਿਤ ਪਿਛਲੇ ਜਨਮ ਬਾਰੇ ਕੋਈ ਜਾਣਕਾਰੀ ਨਹੀਂ ਰੱਖਦਾ। ਇੱਥੋਂ ਤੱਕ ਕਿ ਉਸ ਵੱਲੋਂ ਆਪਣੇ, ਪਿਤਾ ਤੇ ਦਾਦੇ ਦੇ ਵਾਲਾਂ ਦੇ ਕੱਟੇ ਜਾਂ ਰੱਖੇ ਹੋਣ ਬਾਰੇ ਦਿੱਤੇ ਸੁਆਲਾਂ ਦੇ ਜੁਆਬ ਬਿਲਕੁਲ ਗਲਤ ਹਨ। ਇਸਤੋਂ ਉਸ ਵੱਲੋਂ ਆਪਣੇ ਪਿਛਲੇ ਮਾਂ-ਬਾਪ ਨੂੰ ਪਛਾਨਣ ਦੀ ਪ੍ਰਚਾਰੀ ਗਈ ਕਹਾਣੀ ਝੂਠੀ ਸਾਬਤ ਹੁੰਦੀ ਹੈ। ਉਸਨੂੰ ਸਿਰਫ ਉਹੀ ਉੱਤਰ ਸਿਖਾਉਣ ਦਾ ਯਤਨ ਕੀਤਾ ਗਿਆ ਹੈ ਜਿਹੜੇ ਅਜਿਹੇ ਕੇਸਾਂ ਵਿੱਚ ਆਮ ਪੁੱਛੇ ਜਾਂਦੇ ਹਨ।

ਨਿਮਨਲਿਖਤ ਸੁਆਲ ਵੀ ਪੁਨਰਜਨਮ ਦੀ ਇਸ ਕਹਾਣੀ ਦੇ ਫਰਾਡ ਨੂੰ ਹੋਰ ਸਪਸ਼ਟ ਕਰਦੇ ਹਨ। ਜਿਵੇ ਕੋਹਾੜੇ ਦੀ ਸ਼ਿੰਦਰ ਨੂੰ ਪਹਿਲੀ ਵਾਰ ਕੋਹਾੜੇ ਜਾਣ ਸਮੇਂ ਨਾਲ ਕਿਉਂ ਨਹੀਂ ਲਿਜਾਇਆ ਗਿਆ ? ਪਿੰਡ ਦੇ ਸਰਪੰਚ ਉਜਾਗਰ ਸਿੰਘ ਤੇ ਪਿੰਡ ਦੇ ਦੂਸਰੇ ਵਾਸੀਆਂ ਨੂੰ ਪੁਨਰਜਨਮ ਬਾਰੇ ਪੜਤਾਲੀਆ ਟੀਮ ਦੇ ਜਾਣ ਤੇ ਹੀ ਪਤਾ ਲੱਗਾ ਕਿਉਂ ? ਜਿਵੇਂ ਬੱਚਾ ਆਪਣੇ ਆਪ ਨੂੰ ੧੯ ਮਹੀਨੇ ਤੋਂ ਆਪਣੇ ਆਪ ਨੂੰ ਕੋਹਾੜੇ ਦੇ ਘੁਮਿਆਰਾਂ ਦਾ ਮੁੰਡਾ ਦੱਸ ਰਿਆ ਸੀ ਤਾਂ ਉਸਨੂੰ ਬਿਸ਼ਨਗੜ੍ਹ ਦੇ ਘੁਮਿਆਰਾਂ ਦੇ ਘਰ ਕਿਉਂ ਲਿਜਾਇਆ ਗਿਆ ? ਕੀ ਏਨੀ ਛੋਟੀ ਉਮਰ ਦਾ ਬੱਚਾ ਪੰਜਾਬ 'ਚ ਵਸਦੇ ਹਿੰਦੂ, ਸਿੱਖ, ਮੁਸਨਮਾਨ ਦਾ ਫ਼ਰਕ ਜਾਣ ਸਕਦਾ ਹੈ ?

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਦਾਅਵਾ ਹੈ ਕਿ ਮੌਤ ਤੋਂ ਬਾਦ ਦੀ ਜ਼ਿੰਦਗੀ ਦੀ ਕਲਪਨਾ ਸਿਰਫ ਅੰਧਵਿਸ਼ਵਾਸ ਤੇ ਮਿੱਥਕ ਹੈ। ਸੁਸਾਇਟੀ ਵੱਲੋਂ ਪਹਿਲਾਂ ਹੀ ਪੁਨਰਜਨਮ ਦੀਆਂ ਅਨੇਕਾਂ ਕਹਾਣੀਆਂ ਨੂੰ ਝੂਠਲਾਇਆ ਜਾ ਚੁੱਕਾ ਹੈ। ਸੋਨੀ ਦੇ ਪੁਨਰਜਨਮ ਦੀ ਕਹਾਣੀ ਵੀ ਮਨਘੜਤ ਸਿੱਧ ਹੋਈ ਹੈ। ਤਰਕਸ਼ੀਲ ਸੁਸਾਟਿਈ ਮੁੜ ਇੱਕ ਵਾਰ ਫਿਰ ਦੁਹਰਾਉਂਦੀ ਹੈ ਕਿ ਅਜਿਹੀ ਪੁਨਰਜਨਮ ਦੀ ਕਿਸੇ ਵੀ ਘਟਨਾ ਨੂੰ ਸਹੀ ਸਾਬਤ ਕਰਨ ਵਾਲੇ ਨੂੰ ਇੱਕ ਲੱਖ ਰੁਪਏ ਦਾ ਨਕਦ ਇਨਾਮ ਦੇਣ ਨੂੰ ਤਿਆਰ ਹੈ

## ਖ਼ਬਰ ਹੈ ਕਿ ..................

### ਧੀ ਦੀ ਬਲੀ

**ਰਾਏਗੜ੍ਹ** : ਮੱਧ ਪ੍ਰਦੇਸ਼ ਦੇ ਰਾਏਗੜ੍ਹ ਜ਼ਿਲੇ ਦੇ ਡੋਡਕਾ ਪਿੰਡ ਵਿੱਚ ਇਕ ਵਿਅਕਤੀ ਨੇ ਦੇਵਤੇ ਨੂੰ ਖੁਸ਼ ਕਰਨ ਲਈ ਆਪਣੀ ਲੜਕੀ ਦੀ ਬਲੀ ਦੇ ਦਿੱਤੀ। ਦੇਰ ਨਾਲ ਪਹੁੰਚੀਆਂ ਖ਼ਬਰਾਂ ਅਨੁਸਾਰ ਪੋਲੀ ਸ਼ੰਕਰ ਅਰਾਓ ਨਾਂ ਦੇ ਇਸ ਵਿਅਕਤੀ ਨੇ ਆਪਣੇ ਨੌਕਰ ਨਾਲ ਮਿਲ ਕੇ ਆਪਣੀ ਲੜਕੀ ਅਲਿਜਬੈਥ ਨੂੰ ਜਿੰਦਾ ਜਲਾ ਦਿੱਤਾ। ਪੁਲੀਸ ਨੇ ਇਸ ਵਿਅਕਤੀ ਅਤੇ ਨੌਕਰ ਨੂੰ ਗ੍ਰਿਫਤਾਰ ਕਰ ਲਿਆ ਹੈ।

(ਪੀ.ਟੀ.ਆਈ)

### ਕੁਝ ਦਵਾਈਆਂ ਉਪਰ ਰੋਕ ਲਾਉਣ ਦਾ ਸੰਕੇਤ

**ਲਾਹਿਰਾਗਾਗਾ**, 11 ਮਈ (ਪੱਤਰ ਪ੍ਰੇਰਕ ): ਸਿਹਤ ਵਿਭਾਗ ਭਾਰਤ ਦੇ ਡਰੱਗ ਕੰਟਰੋਲਰ ਡਾ. ਪੀ. ਸੀ. ਗੁਪਤਾ ਨੇ ਦੇਸ਼ ਭਰ ਅੰਦਰ ਪੇਟ ਦੀ ਖਰਾਬੀ ਤੇ ਟੱਟੀਆਂ ਹਟਾਉਣ ਵਾਲੀਆਂ ਕੁਝ ਦਵਾਈਆਂ ਤੇ ਰੋਕ ਲਾਉਣ ਦਾ ਸੰਕੇਤ ਕਰਦਾ ਇਕ ਸਰਕੂਲਰ ਕੈਮਿਸਟਾਂ ਅਤੇ ਹੋਰ ਸਿਹਤ ਅਦਾਰਿਆਂ ਨੂੰ ਜਾਰੀ ਕੀਤਾ ਹੈ। ਇਸ ਸਰਕੂਰਲ ਅਧੀਨ ਦਵਾਈ ਨਿਰਮਾਤਾ ਅਤੇ ਕੈਮਿਸਟਾਂ ਨੂੰ ਕੁਝ ਗੈਰ-ਜ਼ਰੂਰੀ ਕੰਬੀਨੇਸ਼ਨਾਂ ਵਾਲੀਆਂ ਅਤੇ ਕੁਝ ਸਬ-ਥੈਰਾਪੁਟਿਕ ਦਵਾਈਆਂ ਤੇ ਲੱਗ ਰਹੀ ਰੋਕ ਬਾਰੇ ਪਹਿਲਾਂ ਹੀ ਸੂਚਿਤ ਕੀਤਾ ਗਿਆ ਹੈ ਤਾਂ ਜੋ ਕੈਮਿਸਟ ਅਤੇ ਦਵਾਈ ਨਿਰਮਾਤਾ ਆਪਣੇ ਹਿਸਾਬ ਸਿਰ ਇਹ ਦਵਾਈਆਂ ਬਣਾਉਣ।

ਇਨ੍ਹਾਂ ਦਵਾਈਆਂ ਤੇ ਪਾਬੰਦੀ ਦਵਾਈਆਂ ਬਾਰੇ ਸਲਾਹਕਾਰ ਕਮੇਟੀ ਅਤੇ ਦਵਾਈਆਂ ਬਾਰੇ ਹੀ ਤਕਨੀਕੀ ਕਮੇਟੀ ਦੀਆਂ ਸਿਫਾਰਸ਼ਾਂ ਦੇ ਸਾਧਾਰ ਤੇ ਲਾਈ ਜਾ ਰਹੀ ਹੈ ਤਾਂ ਜੋ ਗੈਰਜ਼ਰੂਰੀ ਕੰਬੀਨੇਸ਼ਨਾਂ ਵਾਲੀਆਂ ਦਵਾਈਆਂ ਤੇ ਰੋਕ ਲਾਈ ਜਾ ਸਕੇ।

ਜਿਹੜੀਆਂ ਦਵਾਈਆਂ ਇਸ ਪਾਬੰਦੀ ਅਧੀਨ ਆਉਂਦੀਆਂ ਹਨ, ਉਨ੍ਹਾਂ ਵਿਚ ਡੀਪੈਂਡਲ ਐਮ (ਐਸ.ਕੇ.ਐਫ.) ਫੁਰਾਪੇਕ (ਡੀਫਾਰਮਾ), ਫੁਰੋਕਸ਼ਨ (ਐਸ.ਕੇ.ਐਫ.) ਕਾਲਟਿਨ (ਅਥੌਟ), ਇਨਸੋਪਟਨ (ਆਈ.ਡੀ.ਪੀ.ਐਲ.), ਲਿਨੋਪੈਟ, ਪੈਕਟੋਮਾਈਸੀਨ (ਲਾਈਕਾ), ਪੈਸੂਲਿਨ (ਕੈਡੀਲਾ), ਸਟਰੈਪਟੋਮੈਗਮਾ (ਜੌਹਨ ਵੈਥ), ਸਲਫਾ ਗੁਟਾਈਡੀਨ, ਥੈਲਾਜੋਲ (ਐਮ.ਬੀ.) ਡਾਇਰਲੋਪ ਤੇ ਫਾਇਰਲੋਪ ਪਲੱਸ (ਜਗਸਨਪਾਲ), ਡੀਸਫਰ ਐਮ. (ਬੀ.ਈ.) ਇਮਾਨਟੀਡ (ਐਮ.ਐਮ.ਲੈਬ.) ਲੋਗੋਫਨ ਤੇ ਲੋਕੋਟਿਲ (ਸਰਲ), ਲੋਪਾਮਾਈਡ (ਟੋਰੈਂਟ) ਅਤੇ ਐਮੀਕਲੀਨ ਪਲੱਸ (ਫਰਾਂਦੋ ਇੰਡੀਅਨ) ਸ਼ਾਮਲ ਹਨ। ਸਰਕੂਲਰ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਇਨ੍ਹਾਂ ਦਵਾਈਆਂ ਤੇ ਪਾਬੰਦੀ ਲਗਾਉਣ ਦਾ ਨੋਟੀਫਿਕੇਸ਼ਨ ਬਾਅਦ ਵਿੱਚ ਕੀਤਾ ਜਾ ਰਿਹਾ ਹੈ। (੧੧ ਮਈ ਪੰਜਾਬੀ ਟ੍ਰੀਬਿਊਨ)

### ਧਰਮ ਤੋਂ ਖਹਿੜਾ ਛੁਡਾ ਰਹੇ ਲੋਕ

ਨਾਰਵੇ, ਸਵੀਡਨ, ਫਿਨਲੈਂਡ ਵਿੱਚ ੫੦ ਪ੍ਰਤੀਸ਼ਤ ਤੋਂ ਉਪਰ ਲੋਕ ਅਜੇਹੇ ਹਨ ਜੋ ਕਦੇ ਵੀ ਗਿਰਜ਼ਾਘਰ ਨਹੀਂ ਗਏ ਅਤੇ ਕੇਵਲ ੫ ਪ੍ਰਤੀਸ਼ਤ ਹੀ ਨਿਯਤ ਰੂਪ ਵਿੱਚ ਗਿਰਜਾਘਰ ਜਾਂਦੇ ਹਨ। ਗਿਰਜ਼ੇ ਨਾ ਜਾਣ ਵਾਲਿਆਂ ਵਿੱਚੋਂ ਨਾਰਵੇ ਸਾਰੇ ਯੂਰਪੀ ਦੇਸ਼ਾਂ ਚੋਂ ਮੂਹਰੀ ਹੈ। ਐਤਵਾਰ ਨੂੰ ਔਸਤ ਦੀ ਤਿੰਨ ਫੀ ਸਦੀ ਲੋਕ ਹੀ ਚਰਚ ਜਾਂਦੇ ਹਨ ਅਤੇ ਜਿੰਨ੍ਹਾਂ ਲੋਕਾਂ ਨੇ ਕਦੇ ਵੀ ਚਰਚ ਵਿੱਚ ਪੈਰ ਨਹੀਂ ਪਾਇਆ ਉਨ੍ਹਾਂ ਦੀ ਸੰਖਿਆ ਦੀ ੫੧ ਫੀ ਸਦੀ ਤੋਂ ਵੱਧ ਕੇ ੫੬ ਫੀ ਸਦੀ ਹੋ ਗਈ ਹੈ। ਸਵੀਫਨ ਵਿੱਚ ਵੀ ਨਾਸਤਕ ਬਹੁਸੰਮਤੀ ਵਿੱਚ ਹਨ ਅਤੇ ਜੋ ਬਾਕੀ ਧਾਰਮਕ ਲੋਕ ਹਨ ਉਨ੍ਹਾਂ ਚੋਂ ਲਗਭਗ ਅੱਧੇ ਚਰਚ ਨਹੀਂ ਜਾਂਦੇ। ਵਰਨਣਯੋਗ ਹੈ ਕਿ ਸਵੀਡਨ ਵਿੱਚ ਬਹੁਤ ਹੀ ਘੱਟ ਹਿੰਸਾ ਤੇ ਜੁਰਮ ਹੈ। ਇੱਕ ਹੋਰ ਦਿਲਚਸਪ ਗੱਲ ਇਹ ਹੈ ਕਿ ਉਪਰੋਕਤ ਦੇਸ਼ ਸੰਵਿਧਾਨ ਤੌਰ ਤੇ ਸੈਕੂਲਰ ਨਹੀਂ। ਲਥੂਰੀਅਨ ਚਰਚ ਸਰਕਾਰੀ ਧਰਮ ਹੈ। ਪਰੰਤੂ ਅਸਲ ਵਿੱਚ ਇਹ ਗੈਰਧਾਰਮਕ ਹਨ।

(ਦਾ ਟ੍ਰੀਬਿਊਨ ਵਿਚੋਂ)

### 'ਬੁਰੀਆਂ ਰੂਹਾਂ' ਸ਼ਾਂਤ ਕਰਨ ਲਈ ਧੀ ਨਾਲ ਬਲਾਤਕਾਰ

ਅਫਰੀਕੀ ਦੇਸ਼ ਜਿੰਬਾਵਵੇ ਦੀ ਰਾਜਧਾਨੀ ਹਰਾਰੇ ਵਿੱਚ ਇਕ ਵਿਅਕਤੀ ਨੂੰ ਇਸ ਗੱਲ ਦਾ ਦੋਸ਼ੀ ਪਾਇਆ ਗਿਆ ਕਿ ਉਸਨੇ ਆਪਣੀ ਭੈਣ ਦੀ ਕਬਰ ਕੋਲ ਲਿਜ਼ਾ ਕੇ ਆਪਣੀ ਚੜ੍ਹਦੀ ਉਮਰ ਦੀ ਧੀ ਨਾਲ ਬਲਾਤਕਾਰ ਕੀਤਾ। ਇਕਤਾਲੀ ਸਾਲਾਂ ਦੇ ਆਦਮੀ ਨੇ ਅਦਾਲਤ ਨੂੰ ਦਸਿਆ ਕਿ ਅਜੇਹਾ ਉਸਨੇ ਬੁਰੀਆਂ ਰੂਹਾਂ ਨੂੰ ਖੁਸ਼ ਕਰਨ ਲਈ ਕੀਤਾ। ਜੋ ਉਸਦੇ ਪਰਿਵਾਰ ਮਗਰ ਪਈਆਂ ਹੋਈਆਂ ਸਨ। ਉਸ ਮੁਤਾਬਕ ਉਸਦੇ ਚਾਰ ਬੱਚਿਆਂ ਤੇ ਭੈਣ ਦੀ ਪਿਛਲੇ ਅਰਸੇ ਵਿੱਚ ਮੌਤ ਹੋ ਗਈ ਸੀ। ਜਿਸਤੇ ਇੱਕ 'ਸਿਆਣੇ' ਨੇ ਉਸ ਨੂੰ ਅਜੇਹਾ ਕਰਨ ਦੀ ਸਲਾਹ ਦਿੱਤੀ। ਅਦਾਲਤ ਨੇ ਉਸ ਨੂੰ ਦਸ ਸਾਲ ਕੈਦ ਦੀ ਸਜ਼ਾ ਸੁਣਾ ਦਿੱਤੀ ਹੈ।

(ਮਈ ਪੰ: ਟ੍ਰੀਬਿਊਨ)



## ਸ਼ੰਕਾ ਨਵਿਰਤੀ

### ਜੀਨੀਅਸ ਕੀ ਹੈ

ਕੁਸ਼ੂ ਕਪੂਰਥਲਾ ਅਤੇ ਕਈ ਪਾਠਕ

ਪ੍ਰਸਿੱਧ ਸਾਇੰਸਦਾਨ ਟੀ.ਐਡੀਸਨ ਅਨੁਸਾਰ ਜੀਨੀਅਸ ਦਸ ਪ੍ਰਤੀਸ਼ਤ ਨੱਬੇ ਪ੍ਰਤੀਸ਼ਤ ਘਾਲਣਾ ਹੈ। ਜੀਨੀਅਸ ਅਖਵਾਉਣਾ ਦਾ ਹੱਕਦਾਰ ਕੌਣ ਹੈ ? ਇਹ ਸੁਆਲ ਇੰਨਾ ਸਾਦਾ ਨਹੀਂ, ਜਿੰਨਾਂ ਪਹਿਲੀ ਨਜ਼ਰੇ ਲਗਦਾ ਹੈ। ਬਹੁਤ ਸਾਰੇ ਵਿਅਕਤੀਆਂ ਬਾਰੇ ਅੱਜ ਤੱਕ ਵਾਦ-ਵਿਵਾਦ ਛਿੜਿਆ ਹੋਇਆ ਹੈ ਤੇ ਬਹਿਸ ਜਾਰੀ ਹੈ।

ਇਸ ਸੁਆਲ ਨੂੰ ਨਜਿੱਠਣ ਲਈ ਵੋਟਾਂ ਦੇ ਸਿੱਟਿਆਂ ਨੂੰ ਅੰਕੜਿਆਂ ਨਾਲ ਵਿਆਖਿਆਉਣ ਦੀ ਕੋਸ਼ਿਸ਼ ਹੋਈ ਹੈ। ਹੁਣੇ ਜਿਹੇ ਇਸ ਬਾਰੇ ਇਸ ਸਦੀ ਵਿੱਚ ਵੋਟਾਂ ਨਾਲ ਇਹ ਸਿੱਟਾ ਕੱਢਿਆ ਗਿਆ ਹੈ ਕਿ ਮਨੁੱਖੀ ਸਭਿਅਤਾ ਦੇ ਪੰਜ ਲੱਖ ਸਾਲਾ ਇਤਿਹਾਸ ਵਿੱਚ ਚਾਰ ਸੌ ਤੋਂ ਵੱਧ ਬੰਦੇ ਜੀਨੀਅਸ ਅਖਵਾਉਣ ਦਾ ਹੱਕ ਨਹੀਂ ਰੱਖਦੇ। ਹਾਂ। ਅਸੀਂ ਦੇਖਦੇ ਹਾਂ ਕਿ ਸਾਡੇ ਪੈਦਾ ਹੋਏ ਜੀਨੀਅਸਾਂ ਦੀ ਗਿਣਤੀ ਅਫਸੋਸ ਨਾਕ ਹੱਦ ਤੱਕ ਨਿਗੂਣੀ ਹੈ। ਜੀਨੀਅਸ ਸਦਾ ਹੀ ਆਮ ਜਨਤਾ ਲਈ ਅਦਭੁੱਤ ਤੇ ਡਰਾਉਣੀਆਂ ਸਖਸ਼ੀਅਤਾਂ ਬਣੇ ਰਹੇ ਹਨ। ਇਹਨਾਂ ਸੰਬੰਧੀ ਵਿਗਿਆਨਕ ਭਰੋਸੇਯੋਗ ਸਾਹਿਤ ਵੀ ਨਾ ਮਾਤਰ ਹੈ।

ਬੇਸ਼ੱਕ ਜੀਨੀਅਸ ਦੇ ਸੰਕਲਪ ਦਾ ਅਧਿਅਨ ਕਰਨ ਵਾਲੇ ਇਸ ਗੁੰਝਲਦਾਰ ਵਰਤਾਰੇ ਦੀ ਗਿਰੀ ਨੂੰ ਸਮਝਣ ਦੇ ਅਸਮਰਥ ਹਰੇ ਹਨ। ਦੇਖੀਏ, ਜੀਨੀਅਸ ਆਪ ਆਪਣੇ ਬਾਰੇ ਕੀ ਕਹਿੰਦੇ ਹਨ ? ਕੀ ਉਹ ਆਪ ਆਵਦੀ ਰਚਨਾਤਮਕਤਾ ਤੇ ਇਸ ਪਿੱਛੇ ਕੰਮ ਕਰਦੇ ਨਿਯਮਾਂ ਤੇ ਅਸੂਲਾਂ ਦਾ ਲੇਖਾ ਜੋਖਾ ਸਾਨੂੰ ਨਹੀਂ ਦੇ ਸਕਦੇ ਜਾਂ ਕੀ ਉਹਨਾਂ ਨੇ ਇਉਂ ਨਹੀਂ ਚਾਹਿਆ। ਫਿਰ ਭੀ, ਇਹ ਆਮ ਪ੍ਰਭਾਵ ਹੈ ਕਿ ਉਹ ਮੱਧ ਕਾਲ ਦੇ ਕਾਰੀਗਰਾਂ ਵਾਂਗ ਆਵਦੇ ਰਹੱਸ ਨੂੰ ਸਾਂਭ ਕੇ ਰੱਖਦੇ ਹਨ।

ਦਾਰਸ਼ਨਿਕਾਂ, ਲੇਖਕਾਂ, ਮਨੋਵਿਗਿਆਨੀਆਂ ਅਤੇ ਚਕਿਤਸਕਾਂ ਨੇ ਜੀਨੀਅਸ ਬਾਰੇ ਸੱਚ ਦੀ ਤਲਾਸ਼ ਵਿੱਚ ਆਵਦੇ ਅਨੇਕਾਂ ਗ੍ਰੰਥ ਸਮਰਪਣ ਕੀਤੇ ਹਨ। ਪਰ ਕੋਈ ਸਾਂਝੀ ਅਤੇ ਸਰਵਪ੍ਰਵਾਨਿਤ ਰਾਇ ਨਹੀਂ ਬਣੀ ਹੈ। ਹਾਲੇ ਵੀ ਅਜਿਹੇ ਲੋਕ ਹਨ ਜੋ ਜੀਨੀਅਸ ਨੂੰ ਮਾਧਿਅਮਾਂ ਦੇ ਉਸ ਵਰਗ ਵਿੱਚ ਰੱਖਦੇ ਹਨ ਜਿਹਨ੍ਹਾਂ ਰਾਹੀਂ ਅਸੀਂ ਪਰਾਭੌਤਿਕ ਸ਼ਕਤੀਆਂ ਨਾਲ ਵਾਰਤਾਲਾਪ ਕਰ ਸਕਦੇ ਹਾਂ।

ਬੱਚਿਆਂ ਦੇ ਪ੍ਰਸਿੱਧ ਰੂਸੀ ਮਨੋਵਿਗਿਆਨੀ ਕੋਰਨਾਈ ਚੂਕੋਵਸਕੀ ਨੇ ਆਪਣੀ ਇੱਕ ਪੁਸਤਕ ਵਿੱਚ ਲਿਖਿਆ ਹੈ, "ਦੋ ਸਾਲ ਦੀ ਉਮਰ ਦੇ ਸ਼ੁਰੂ ਵਿੱਚ ਹਰ ਬੱਚਾ ਥੋੜੇ ਸਮੇਂ ਲਈ ਭਾਸ਼ਾਈ ਜੀਨੀਅਸ ਬਣ ਜਾਂਦਾ ਹੈ। ਅਸਲ ਵਿੱਚ ਧਰਤੀ ਉੱਪਰ ਸਭ ਤੋਂ ਸਖਤ ਮੁਸ਼ਕਤ ਕਰਨ ਵਾਲਾ ਇਹ ਬੱਚਾ ਹੀ ਹੈ। ਖੁਸ਼ਕਿਸਮਤੀ ਨਾਲ ਉਸਨੂੰ ਇਸ ਬਾਰੇ ਚਿਤ ਚੇਤਾ ਵੀ ਨਹੀਂ ਹੁੰਦਾ। ਬੱਚੇ ਦੀ ਰਚਨਾਤਮਕਤਾ ਵਿੱਚ ਮਹਾਂਰਸ ਲੁਕੇ ਹੁੰਦੇ ਹਨ। ਨਿਰੰਤਰ ਜਗਿਆਸਾ ਅਤੇ ਸੱਚ ਦੀ ਤਲਾਸ਼ ਹੀ ਜੀਨੀਅਸ ਦਾ ਸਾਰ ਹੈ"। ਚੂਕੋਵਸਕੀ ਕਹਿੰਦਾ ਹੈ ਕਿ ਅਸੀਂ ਸਾਰੇ ਹੀ ੨੦ ਸਾਲ ਦੀ ਉਮਰ ਤੱਕ ਮਹਾਨ ਰਸਾਇਣ ਵਿਗਿਆਨੀ, ਗਣਿਤ ਵਿਗਿਆਨੀ, ਬਨਸਪਤੀ ਵਿਗਿਆਨੀ ਜਾਂ ਜੀਵ ਵਿਗਿਆਨੀ ਹੁੰਦੇ ਹਾਂ। ਜੇ ਸਾਡੀ ਆਲੇ-ਦੁਅਲੇ ਪ੍ਰਤੀ ਮਘਦੀ ਜਗਿਆਸਾ ਮੋਂਦ ਨਾਂ ਪੈਂਦੀ।



## ਮਿੰਨੀ ਕਹਾਣੀ

# ਰਾਸ਼ੀ ਫਲ

ਅਜੇ ਨੌਂ ਨਹੀਂ ਸਨ ਵੱਜੇ। ਸ਼ਹਿਰ ਦੇ ਵੱਡੇ ਚੌਕ ਵਿਚ ਦਿਹਾੜੀ ਤੇ ਜਾਣ ਵਾਲੇ ਮਜ਼ਦੂਰਾਂ ਤੇ ਮਿਸਤਰੀਆਂ ਦੀ ਭੀੜ ਲੱਗੀ ਹੋਈ ਸੀ। ਨੁੱਕੜ ਵਾਲੀ ਦੁਕਾਨ ਦੇ ਬਾਹਰ ਚਬੂਤਰੇ 'ਤੇ ਦੁਕਾਨ ਵਿੱਚ ਕੰਮ ਕਰਨ ਵਾਲੇ ਕੁਝ ਮੁਲਾਜ਼ਮ ਅਖ਼ਬਾਰ ਦੁਆਲੇ ਹੋਏ-ਹੋਏ ਸਨ।

ਘਸਮੈਲੇ ਜਿਹੇ ਰੰਗ ਦੇ ਕਮੀਜ਼-ਪਜਾਮੇ ਵਾਲਾ ਇਕ ਪਚਵੰਜਾ ਕੁ ਸਾਲਾਂ ਦਾ ਬੱਗੀ ਦਾੜ੍ਹੀ ਵਾਲਾ ਮਜ਼ਦੂਰ ਅਖਬਾਰ ਪੜ੍ਹ ਰਹੇ ਮੁਲਾਜ਼ਮ ਕੋਲ ਜਾ ਖੜ੍ਹਾ ਹੋਇਆ। ਸ਼ਾਇਦ ਉਹ ਅਖਬਾਰ ਵਿਚੋਂ ਪੜ੍ਹੀ ਗਈ ਕੋਈ ਖਬਰ ਕੰਨੀਂ ਪਾਉਣਾਂ ਚਾਹੁੰਦਾ ਸੀ। ਪਰ ਅਖ਼ਬਾਰ ਵਾਲਾ ਤਾਂ ਉੱਚੀ-ਉੱਚੀ ਰਾਸ਼ੀ ਫਲ ਪੜ੍ਹ ਰਿਹਾ ਸੀ।

ਮਜ਼ਦੂਰ ਨੂੰ ਆਪਣੇ ਕੋਲ ਖੜ੍ਹਾ ਦੇਖ ਕੇ ਉਸ ਨੌਜਵਾਨ ਮੁਲਾਜ਼ਮ ਨੇ ਜਿਸ ਦਾ ਸਿਰ ਲਗਭਗ ਸਫੇਦ ਹੀ ਹੋ ਗਿਆ ਸੀ, ਪੁਛਿਆ, "ਬਾਬਾ ਤੂੰ ਵੀ ਰਾਸ਼ੀ ਫਲ ਪੁਛਣੈ?"

ਤੇ ਬਗੈਰ ਬਾਬੇ ਦਾ ਉਤਰ ਉਡੀਕੇ ਅਖਬਾਰ ਫੜੀ ਬੈਠੇ ਆਦਮੀ ਨੇ ਅਗਲਾ ਸਵਾਲ ਕਰ ਦਿੱਤਾ, 'ਬਾਬਾ ਤੇਰੀ ਰਾਸ਼ੀ ਕੀ ਐ ?"

ਬਜ਼ੁਰਗ ਮਜ਼ਦੂਰ ਇਕ ਮਿੰਟ ਲਈ ਸੋਚੀਂ ਪੈ ਗਿਆ। ਫਿਰ ਉਸਦਾ ਅੰਦਰ ਆਪ ਮੁਹਾਰੇ ਫੁੱਟ ਪਿਆ-"ਰਾਸ਼ੀ ਤਾਂ ਮੇਰੀ ਮਿਹਨਤਕਸ਼ ਐ ਤੇ ਰਾਸ਼ੀ ਫਲ ਵੀ ਮੈਨੂੰ ਆਪਣਾ ਪਤਾ ਐ, ਬਈ ਜੇ ਮੈਨੂੰ ਅੱਜ ਕੰਮ ਮਿਲ ਗਿਆ ਤਾਂ ਸਖਤ ਮਿਹਨਤ ਮਗਰੋਂ ਇੱਕ ਡੰਗ ਪੱਕ ਜੂ, ਤੇ ਜੇ ਨਾਂ ਮਿਲਿਆ ਤਾਂ ਸਮਝੋ ਫਾਕਾ"।

"ਬਾਬਾ ਤੇਰਾ ਰਾਸ਼ੀ ਫਲ ਕਦੇ ਬਦਲੂ ਵੀ ?" ਇਕ ਨੇ ਮਜ਼ਾਕ ਵਿਚ ਪੁੱਛਿਆ।

"ਆਹੋ ਜ਼ਰੂਰ ਬਦਲੂ, ਬਦਲੂ ਕਿਉਂ ਨਾ।" ਆਵਾਜ ਵਿਚ ਆਤਮ-ਵਿਸ਼ਵਾਸ ਸੀ।

"ਕਦੋਂ ?"

"ਜਦੋਂ ਤੁਸੀਂ ਆਹ ਰਾਸ਼ੀ ਫਲ ਪੜ੍ਹਨਾ ਛੱਡ ਆਪਣਾ ਅਸਲ ਰਾਸ਼ਲ ਫਲ ਤੇ ਉਸਦਾ ਰਚਨਹਾਰਾ ਪਛਾਣ ਲਿਆ।"

ਬਾਬੇ ਦੇ ਜਵਾਬ 'ਤੇ ਕੁਝ ਲੋਗ ਹੱਸ ਰਹੇ ਸਨ ਅਤੇ ਕੁਝ ਸੋਚ ਰਹੇ ਸਨ।

## ਪਾਠਕ ਧਿਆਨ ਦੇਣ

- ਸੰਪਾਦਕੀ ਬੋਰਡ ਨੂੰ ਸਿਰਫ਼ ਮੈਗਜ਼ੀਨ ਸਬੰਧੀ ਹੀ ਲਿਖਿਆ ਜਾਵੇ। ਬਾਕੀ ਮਸਲਿਆਂ ਬਾਰੇ ਤਕਰਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਧਾਨ/ਸਕੱਤਰ ਨਾਲ ਸੰਪਰਕ ਕੀਤਾ ਜਾਵੇ।
- ਪਰਚੇ ਦੀ ਬਿਹਤਰੀ ਲਈ ਹਰ ਪਾਠਕ ਹਰ ਅੰਕ ਬਾਰੇ ਚਿੱਠੀ ਜ਼ਰੂਰ ਲਿਖੇ।
- ਪਰਚੇ ਸਬੰਧੀ ਲਿਖਦਿਆਂ ਉਸਾਰੂ ਆਲੋਚਨਾ ਕੀਤੀ ਜਾਵੇ। ਲਿਖਤਾਂ ਸਬੰਧੀ ਸਿਰਫ਼ ਆਲੋਚਨਾ ਜਾਂ ਤਾਰੀਫ਼ ਦੀ ਬਜਾਏ ਠੋਸ ਸੁਝਾਅ ਦਿੱਤੇ ਜਾਣ।
- ਪੱਤਰ-ਵਿਹਾਰ ਕਰਦੇ ਸਮੇਂ ਪਿਨ ਕੋਡ ਜ਼ਰੂਰ ਲਿਖੋ।

## ਸੰਪਰਕ ਪਤੇ

**ਪ੍ਰਧਾਨ**

ਮਾਸਟਰ ਰਾਜਿੰਦਰ ਸਿੰਘ
ਮੁਹੱਲਾ ਬੁੱਟਰਾਂ ਦਾ
ਭਦੌੜ – 148 102
ਸੰਗਰੂਰ

**ਜਨਰਲ ਸਕੱਤਰ**

ਅਸ਼ੋਕ ਕੁਮਾਰ
C/o ਨਿਰਮਲ ਟੇਲਰ
ਛਾਉਣੀ ਮੁਹੱਲਾ
ਲੁਧਿਆਣਾ–141 008



# ਭਾਰਤ ਜਨ ਗਿਆਨ ਵਿਗਿਆਨ ਜੱਥੇ ਦੇ ਮੰਥਨ ਸੰਮੇਲਨ 'ਚ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸ਼ਮੂਲੀਅਤ।

ਭਾਰਤ ਜਨ ਗਿਆਨ ਵਿਗਿਆਨ ਜੱਥੇ ਦਾ ਮੰਥਨ ਸੰਮੇਲਨ ੨੨ ਮਈ ਤੋਂ ੨੬ ਮਈ ਤੱਕ, ਨਵੀਂ ਦਿੱਲੀ ਵਿਖੇ ਹੋਇਆ। ਜਿਸ ਵਿੱਚ ਸਾਰੇ ਦੇਸ਼ ਦੇ ੩੫੦ ਜਿਲ੍ਹਿਆਂ ਵਿਚੋਂ ਵੱਖ-ਵੱਖ ਸਵੈ-ਸੇਵੀ ਸੰਬਥਾਵਾਂ ਦੇ ਲਗਭਗ ੧੦੦੦ ਡੈਲੀਗੇਟਾਂ ਨੇ ਭਾਗ ਲਿਆ। ਪੰਜਾਬ ਵੱਲੋਂ ਇਸ ਸੰਮੇਲਨ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਮਾਸਟਰ ਗਜਿੰਦਰ ਸਿੰਘ ਜਨਰਲ ਸਕੱਤਰ ਅਸ਼ੋਕ ਕੁਮਾਰ, ਮਾਸਟਰ ਸੁਖਜੀਵਨ ਕੁਮਾਰ, ਰਾਜਿੰਦਰ ਪਾਲ ਸਿੰਘ, ਅਮਰਦੀਪ ਸਿੰਘ, ਸੰਜੀਵ ਕੁਮਾਰ, ਗੁਰਚਰਨ ਖੇਮੋਆਣਾ ਅਤੇ ਬਲਵੀਰ ਸਿੰਘ ਨੇ ਸ੍ਰੀ ਮਨਮੋਹਨ ਸ਼ਰਮਾ (ਸੂਬਾ-ਕਨਵੀਨਰ ਬੀ.ਜੇ.ਜੀ.ਵੀ.ਜੇ. ਪੰਜਾਬ) ਦੀ ਅਗਵਾਈ ਹੇਠ ਭਾਗ ਲਿਆ। ਇੱਥੇ ਇਹ ਗੱਲ ਵਰਣਨਯੋਗ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ, ਜੱਥੇ ਦੁਆਰਾ ਨਿਸ਼ਚਿਤ ਕੀਤੇ ਛੇ ਵਿਸ਼ਾਲ ਵਿਸ਼ਿਆਂ ਜਿਵੇਂ : ਸਿਹਤ ਪਾਣੀ, ਵਾਤਾਵਰਣ, ਵਹਿਮ-ਭਰਮ ਅਤੇ ਵਿਗਿਆਨਕ ਸੋਚ, ਸਾਖਰਤਾ ਆਦਿ ਤੇ ਪਹਿਲਾਂ ਹੀ ਸਿੱਧੇ/ਅਸਿੱਧੇ, ਤੌਰ ਤੇ ਕੰਮ ਕਰ ਰਹੀ ਹੈ।

੨੨ ਮਈ ਨੂੰ ਉਦਘਾਟਨੀ ਸਮਾਰੋਹ ਤੋਂ ਬਾਅਦ ਵੱਖ-ਵੱਖ ਵਿਸ਼ਿਆਂ ਦੇ ਮਾਹਿਰਾਂ ਦੇ ਭਾਸ਼ਣ ਹੋਏ। ਜਿਸ ਵਿਚ ਥਾਰ ਮਾਰੂਥਲ, ਠੰਡਾ ਮਾਰੂਥਲ ਅਤੇ ਮਛੂਆਰਿਆਂ ਦੀਆਂ ਸਮੱਸਿਆਵਾਂ ਬਾਰੇ ਭਾਸ਼ਣ ਬਹੁਤ ਹੀ ਜਾਣਕਾਰੀ ਭਰਪੂਰ ਸਨ। ਸਾਰਿਆਂ ਭਾਸ਼ਣਾਂ ਵਿੱਚ ਤਕਨੋਲਜੀ ਅਤੇ ਸਾਇੰਸ ਦੀ ਅੰਧਾ-ਧੁੰਦ ਵਰਤੋਂ ਤੇ ਚਿੰਤਾ ਪ੍ਰਗਟਾਈ ਗਈ।

੨੩ ਮਈ ਨੂੰ ਵੱਖ-ਵੱਖ ਰਾਜਾਂ ਦੇ ਡੈਲੀਗੇਟਾਂ ਨੂੰ ਮਿਲਾਕੇ ਗਰੁੱਪ ਬਣਾਏ ਗਏ। ਪੰਜਾਬ, ਉੜੀਸਾ, ਉੱਤਰ ਪ੍ਰਦੇਸ਼, ਕਰਨਾਟਕ, ਗੁਜਰਾਤ ਅਤੇ ਅਸਾਮ ਤੋਂ ਆਏ ਕੁੱਝ ਡੈਲੀਗੇਟਾਂ ਨੂੰ ਇੱਕ ਗਰੁੱਪ ਵਿੱਚ ਰੱਖਿਆ ਗਿਆ। ਸਾਰਿਆਂ ਡੈਲੀਗੇਟਾਂ ਨੇ ਆਪਣੇ-ਆਪਣੇ ਖੇਤਰ ਵਿੱਚ ਹਾਸਲ ਕੀਤੇ ਤਜਬਰਿਆਂ ਅਤੇ ਮੁਸ਼ਕਲਾਂ ਨੂੰ ਸਾਂਝਾ ਕੀਤਾ ਗਿਆ। ਤਰਕਸ਼ੀਲ ਸੁਸਾਇਟੀ ਵੱਲੋਂ ਵੀ ਪਿਛਲੇ ੧੦ ਸਾਲਾਂ ਦੌਰਾਨ ਕੀਤੇ ਕੰਮਾਂ ਦਾ ਲੇਖਾ ਜੋਖਾ ਡੈਲੀਗੇਟਾਂ ਨਾਲ ਸਾਂਝਾ ਕੀਤਾ ਗਿਆ। ਸਾਰੇ ਡੈਲੀਗੇਟ ਇਸ ਗੱਲੋਂ ਬੇਹਦ ਪ੍ਰਭਾਵਿਤ ਸਨ ਕਿ ਅਣਸੁਖਾਵੇਂ ਹਾਲਤਾਂ ਦੇ ਬਾਵਜੂਦ ਵੀ ਸੁਸਾਇਟੀ ਵੱਲੋਂ, ਬਿਨਾਂ ਕਿਸੇ ਸਰਕਾਰੀ ਸਹਾਇਤਾ ਦੇ ਏਨਾਂ ਕੰਮ ਕੀਤਾ ਗਿਆ। ਰਾਤ ਨੂੰ ਸਭਿਆਚਾਰਕ ਪ੍ਰੋਗਰਾਮ ਦੌਰਾਨ ਸੁਸਾਇਟੀ ਵੱਲੋਂ ਚਮਤਕਾਰਾਂ ਦੇ ਪਾਜ ਉਘੇੜਦੇ ਹੋਏ 'ਜਾਦੂ' ਦੇ ਸ਼ੋਅ ਨੂੰ ਲੋਕਾਂ ਨੇ ਖੂਬ ਸਲਾਹਿਆ।

੨੪ ਮਈ ਨੂੰ ਭੂ-ਸਾਂਸਕ੍ਰਿਤ ਪ੍ਰਪੇਖ ਦੇ ਅਧਾਰ ਤੇ ਸਾਰੇ ਭਾਰਤ ਨੂੰ ੧੫ ਖੰਡਾਂ ਵਿੱਚ ਵੰਡਿਆ ਗਿਆ। ਪੰਜਾਬ ਅਤੇ ਹਰਿਆਣਾ ਨੂੰ ਪੱਛਮੀ ਮੈਦਾਨਾਂ ਵਾਲੇ ਖੰਡ ਵਿਚ ਰੱਖਿਆ ਗਿਆ। ਇਸ ਤਹਿਤ ਲੋਕਾਂ ਦੀਆਂ ਸਾਂਝੀਆਂ ਸੱਮਸਿਆਵਾਂ ਜਿਵੇਂ ਹੜ੍ਹ, ਸੋਕਾ, ਭੂਚਾਲ, ਪ੍ਰਦੂਸ਼ਣ (ਪਾਣੀ ਅਤੇ ਹਵਾ) ਆਦਿ ਬਾਰੇ ਚਰਚਾ ਕੀਤੀ ਗਈ। ਹਰਿਆਣਾਂ ਦੀ ਸ਼ਮੂਲੀਅਤ ਨਾ ਹੋਣ ਕਰਕੇ ਪੰਜਾਬ ਨੂੰ ਇਕੱਲਿਆਂ ਹੀ ਇਸ ਖਿੱਤੇ ਦੀਆਂ ਸਮੱਸਿਆਵਾਂ ਬਾਰੇ ਵਿਚਾਰ ਕਰਨਾ ਪਿਆ। ਇਸ ਸੈਸ਼ਨ ਦੀ ਖਾਸ ਗੱਲ ਇਹ ਰਹੀ ਕਿ ਪ੍ਰੋ: ਯਸ਼ਪਾਲ ਜੋ ਕਿ ਬੀ.ਜੇ.ਜੀ.ਵੀ.ਜੇ. ਦੇ ਚੇਅਰਮੈਨ ਵੀ ਹਨ ਨੇ ਲਗਭਗ ਇੱਕ ਘੰਟਾ ਪੰਜਾਬ ਦੇ ਡੇਲੀਗੇਟਾਂ ਨਾਲ ਬੈਠਕੇ ਪੰਜਾਬ ਦੀਆਂ ਮੁਸ਼ਕਲਾਂ ਬਾਰੇ ਵਿਚਾਰ-ਵਿਟਾਂਦਰਾ ਕੀਤਾ। ਮਾਸਟ੍ਰ ਸੁਖਜੀਵਨ ਕੁਮਾਰ ਨੇ ਹੁਸ਼ਿਆਰਪੁਰ ਦੇ ਚੋਆਂ ਵਿਚ ਆਉਣ ਵਾਲੇ ਹੜ੍ਹਾਂ ਬਾਰੇ ਪ੍ਰੋ: ਸਾਹਿਬ ਨਾਲ ਵਿਸਥਾਰ ਨਾਲ ਗੱਲਬਾਤ ਕੀਤੀ। ਡਾ. ਧਰਮਵੀਰ ਗਾਂਧੀ ਨੇ ਆਪਣੇ ਭਾਸ਼ਣ ਵਿਚ ਪੰਜਾਬ ਦੀ ਕਿਸਾਨੀ ਦੀਆਂ ਸਮੱਸਿਆਵਾਂ ਬਾਰਸ ਚਾਨਣਾ ਪਾਇਆ। ਰਾਤ ਨੂੰ ਸਭਿਆਚਾਰਕ ਪ੍ਰੋਗਰਾਮ ਦੌਰਾਨ, ਅੰਧਵਿਸ਼ਵਾਸਾਂ ਦੇ ਕਾਰਣਾਂ ਨੂੰ ਦਰਸਾਉਂਦਾ, ਸਾਧੂ-ਸੰਤਾਂ ਦੇ ਪਖੰਡਾਂ ਨੂੰ ਨੰਗਾ ਕਰਦਾ ਆਰਟ ਸੈਂਟਰ ਸਮਰਾਲਾ ਦੁਆਰਾ, ਮਾਸਟਰ ਤਰਲੋਚਨ ਸਿੰਘ ਦਾ ਲਿਖਿਆ ਅਤੇ ਡਾਇਰੈਕਟ ਕੀਤਾ ਨਾਟਕ 'ਸਾੜਸਤੀ' ਖੇਡਿਆ ਗਿਆ। ਭਾਸ਼ਾ ਦੀ ਸਮੱਸਿਆ ਦੇ ਬਾਵਜੂਦ ਸਾਰਿਆਂ ਨੇ ਨਾਟਕ ਨੂੰ ਬਹੁਤ ਸਲਾਹਿਆ। ਖਾਸ

ਗੱਲ ਇਹ ਕਿ ਪ੍ਰੋ. ਯਸ਼ਪਾਲ ਇਸ ਪ੍ਰੋਗਰਾਮ ਨੂੰ ਦੇਖਣ ਲਈ ਉਚੇਚੇ ਤੌਰ ਤੇ ਆਏ। "T.S.P. is realy working in Punjab" ਇਹ ਟਿੱਪਣੀ ਪ੍ਰੋ. ਯਸ਼ਪਾਲ ਨੇ ਨਾਟਕ ਦੀ ਸਮਾਪਤੀ ਪਿੱਛੋਂ ਕੀਤੀ। ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ ਲੋਕੋ ਵਸਦੀ ਉਜੜ ਗਈ" ਬਹੁਤ ਹੀ ਪ੍ਰਭਾਵਸ਼ਾਲੀ ਰਹੀ।

੨੫ ਮਈ ਨੂੰ ਸ੍ਰੀ ਰਵੀ ਚੋਪੜਾ ਵੱਲੋਂ 'ਪਾਣੀ ਅਤੇ ਲੋਕਾਂ ਦੀ ਪਹਿਲਕਦਮੀ' ਦੇ ਵਿਸ਼ੇ ਤੇ ਜਾਣਕਾਰੀ ਭਰਪੂਰ ਭਾਸ਼ਣ ਦਿੱਤਾ ਗਿਆ। ਦਿੱਲੀ ਯੂਨੀਵਰਸਿਟੀ ਦੇ ਪ੍ਰੋ. ਕ੍ਰਿਸ਼ਨ ਕੁਮਾਰ ਵੱਲੋਂ ਬਦਲਵੀਂ ਸਿਖਿਆ ਪ੍ਰਣਾਲੀ ਬਾਰੇ ਭਾਸ਼ਣ ਵਿਚ ਪ੍ਰੋ. ਯਸ਼ਪਾਲ ਦੀ ਰਿਪੋਰਟ ਦਾ ਜਿਕਰ ਕਰਦਿਆਂ ਇਹ ਦੱਸਿਆ ਗਿਆ ਕਿ ਸਿਖਿਆ ਸਾਡੇ ਲਈ ਬੋਝ ਇਸ ਕਰਕੇ ਬਣ ਗਈ ਹੈ ਕਿਉਂਕਿ ਆਲੇ ਦੁਆਲੇ ਦੀ ਦੁਨੀਆਂ (ਸਮਾਜ) ਨਾਲੋਂ ਇਸ ਦਾ ਸਬੰਧ ਟੁੱਟ ਗਿਆ ਹੈ। 'ਵਿਕਾਸ ਅਤੇ ਔਰਤ' ਦੇ ਵਿਸ਼ੇ ਤੇ ਸ਼੍ਰੀ ਮਤੀ ਵੀਨਾ ਮਜ਼ੂਮਦਾਰ ਅਤੇ ਸ਼੍ਰੀ ਮਤੀ ਆਭਾ ਜੋਸ਼ੀ ਨੇ ਚਾਨਣਾ ਪਾਇਆ।

੨੬ ਮਈ ਨੂੰ ਵਿਗਿਆਨ ਭਵਨ ਵਿਚ ਡੈਲੀਗੇਟਾਂ ਨੂੰ ਸੰਬੋਧਨ ਕਰਦਿਆਂ ਪ੍ਰਧਾਨ ਮੰਤਰੀ ਸ਼੍ਰੀ ਪੀ.ਵੀ. ਨਰਸਿੰਮਹਾ ਰਾਓ ਨੇ ਜੱਥੇ ਦੀ ਪੁਰਜ਼ੋਰ ਸ਼ਬਦਾਂ ਵਿੱਚ ਸ਼ਲਾਘਾ ਕੀਤੀ ਅਤੇ ਭਵਿਖ ਵਿਚ ਸਰਕਾਰ ਵਲੋਂ ਹਰ ਸੰਭਵ ਸਹਾਇਤਾ ਦੇਣ ਦਾ ਯਕੀਨ ਦਵਾਇਆ। ਮਨੁੱਖੀ ਸਾਧਨਾਂ ਬਾਰੇ ਮੰਤਰੀ ਅਰਜਨ ਸਿੰਘ ਨੇ ਪ੍ਰੋ. ਯਸ਼ਪਾਲ ਨੂੰ ਭਵਿੱਖ ਦੇ ਸੁਪਨਕਾਰ ਅਤੇ ਰਾਸ਼ਟਰੀ ਚੇਤਨਾ ਦੇ ਸਰੋਤ ਦੱਸਿਆ।

ਕੁਲ ਮਿਲਾਕੇ ਤਰਕਸ਼ੀਲ ਸੁਸਾਇਟੀ ਦੀ ਕਾਰਗੁਜਾਰੀ ਵਧੀਆ ਰਹੀ। ਇਸ ਗੱਲ ਦਾ ਅੰਦਾਜਾ ਇਥੋਂ ਲਗਾਇਆ ਜਾ ਸਕਦਾ ਹੈ ਕਿ ਉੱਤਰ ਪ੍ਰਦੇਸ਼, ਗਵਾਲੀਅਰ, ਆਗਰਾ, ਕਰਨਾਲ ਅਤੇ ਆਂਧਰ ਪ੍ਰਦੇਸ਼ ਵੱਲੋਂ ਤਰਕਸ਼ੀਲ ਸੁਸਾਇਟੀ ਨੂੰ ਪ੍ਰੋਗ੍ਰਾਮ ਕਰਨ ਦਾ ਸੱਦਾ ਦਿੱਤਾ ਗਿਆ।

ਜਿੱਥੇ ਸੰਮੇਲਨ ਅੰਦਰ ਏਨਾ ਸਭ ਕੁੱਝ ਉਸਾਰੂ ਹੋ ਰਿਹਾ ਸੀ ਉੱਥੇ ਨਾਲ ਹੀ ਕੁੱਝ ਅਜੀਬ (ਗੈਰ-ਵਿਗਿਆਨਕ) ਵੀ ਹੋ ਰਿਹਾ ਸੀ। ਸੰਮੇਲਨ 'ਚ ਭਾਗ ਲੈਣ ਆਇਆ ਉੜੀਸਾ ਦਾ ਇੱਕ ਡੈਲੀਗੇਟ ਲੋਕਾਂ ਦਾ ਹੱਥ ਦੇਖ ਦੇ ਭਵਿਖ ਦਸ ਰਿਹਾ ਸੀ। ਦੂਜੇ ਪਾਸੇ ਉੜੀਸਾ ਦਾ ਹੀ ਇੱਕ ਹੋਰ ਡੈਲੀਗੇਟ ਸਵੇਰੇ-ਸਵੇਰੇ ਸੂਰਜ ਨੂੰ ਪਾਣੀ ਦੇ ਰਿਹਾ ਸੀ। ਇਨ੍ਹਾਂ ਦੋਹਾਂ ਘਟਨਾਵਾਂ ਦਾ ਤਰਕਸ਼ੀਲ ਸੁਸਾਇਟੀ ਦੇ ਕਾਰਕੁਨਾਂ ਨੇ ਸੱਖਤ ਨੋਟਿਸ ਲਿਆ। ਉਸ ਸੂਬੇ ਦੀ ਲੀਡਰਸ਼ਿਪ ਤੋਂ ਅੱਗੇ ਤੋਂ ਇਹੇ ਜਿਹੇ ਅਨੰਸਰਾਂ ਨੂੰ ਜੱਥੇ ਤੋਂ ਦੂਰ ਰੱਖਣ ਦਾ ਭਰੋਸਾ ਲਿਆ ਗਿਆ। ਦੂਰਦਰਸ਼ਨ ਨਾਲ ਸਬੰਧਤ ਇੱਕ ਅਧਿਕਾਰੀ ਨੇ ਸੈਟੇਲਾਇਟ ਰਾਂਹੀ ਫੈਲਾਏ ਜਾਂਦੇ ਅੰਧਵਿਸ਼ਵਾਸ (ਖਾਸ ਕਰਕੇ ਜੀ ਹਾਰਰ ਸ਼ੋਅ) ਨੂੰ ਗਲਤ ਦੱਸਦੇ ਹੋਏ ਤੇ ਦੂਰਦਰਸ਼ਨ ਦੀ ਲੋਕ-ਪ੍ਰਿਯਤਾ ਵਧਾਉਣ ਲਈ ਸੁਝਾਵਾਂ ਦੀ ਮੰਗ ਕੀਤੀ (ਆਪਣੇ ਦਿਨ ਭੁੱਲ ਗਿਆ - ਦੂਰਦਰਸ਼ਨ) ਸਾਰਿਆਂ ਦੀ ਰਾਏ ਸੀ ਕਿ ਅਖਬਾਰਾਂ ਵਿਚ ਛਪਦੀਆਂ ਅੰਧ-ਵਿਸ਼ਵਾਸੀ ਖ਼ਬਰਾਂ ਦੀ ਚੀਰਫਾੜ ਕਰਕੇ ਹਰ ਹਫਤੇ ਇੱਕ ਘੰਟੇ ਦਾ ਪ੍ਰੋਗਰਾਮ ਦਿੱਤਾ ਜਾਵੇ। ਉਹ ਤਾਂ ਕਹਿੰਦਾ ਸੀ ਕਿ ਲਾਗੂ ਕਰਵਾਉਣਾ ਉਸਦੇ ਹੱਥ ਵਿਚ ਹੈ ਵੇਖੋ ਰਾਜਨੀਤੀ ਕੀ ਕਹਿੰਦੀ ਹੈ।

ਰਿਪੋਰਟ : ਗੁਰਚਰਨ ਖੇਮੋਆਣਾ
ਅਤੇ
ਅਸ਼ੋਕ





# ਤਰਕਸ਼ੀਲਾਂ ਵੱਲੋਂ ਵਾਲੰਟਰੀ ਹੈਲਥ ਐਸੋਸੀਏਸ਼ਨ ਦੇ ਪ੍ਰੋਗਰਾਮਾਂ 'ਚ ਸ਼ਮੂਲੀਅਤ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਵਾਲੰਟੀਅਰ ਹੈਲਥ ਐਸੋਸੀਏਸ਼ਨ ਦੇ ਪ੍ਰੋਗਰਾਮਾਂ 'ਚ ਸ਼ਮੂਲੀਅਤ ਕੀਤੀ ਗਈ। ਫਰਵਰੀ ੯੪ 'ਚ ਜੈਪੁਰ ਵਿਚ ਹੋਏ ਸਮਾਗਮ ਵਿਚ ਪੰਜਾਬ ਤੋਂ ਦੋ ਤਰਕਸ਼ੀਲ ਡੈਲੀਗੇਟ ਬਲਵੀਰ ਸੰਧੂ ਕਲਾਂ ਤੇ ਰਾਜਿੰਦਰ ਕੋਟਕਪੂਰਾ ਨੇ ਸ਼ਮੂਲੀਅਤ ਕੀਤੀ। ਸਮਾਗਮ ਵਿੱਚ ਸਮੁੱਚੇ ਦੇਸ਼ 'ਚੋਂ ਆਏ ਵਾਲੰਟਰੀ ਡੈਲੀਗੇਟਾਂ ਨੇ ਆਪੋ-ਆਪਣੇ ਸੂਬਿਆਂ 'ਚ ਸਿਹਤ ਸਬੰਧੀ ਚੱਲ ਰਹੀਆਂ ਯੋਜਨਾਵਾਂ ਬਾਰੇ ਦੱਸਿਆ। ਤਰਕਸ਼ੀਲ ਡੈਲੀਗੇਟਾਂ ਨੇ ਸੁਸਾਇਟੀ ਦੇ ਕੰਮ-ਕਾਜ ਬਾਰੇ ਦਸਦਿਆਂ ਦਿਲਚਸਪ 'ਮੈਜਿਕ ਸ਼ੋਅ' ਵੀ ਪੇਸ਼ ਕੀਤਾ। ਸਾਰੇ ਡੈਲੀਗੇਟ ਤਰਕਸ਼ੀਲ ਵਿਚਾਰਾਂ ਤੋਂ ਬਹੁਤ ਪ੍ਰਭਾਵਿਤ ਹੋਏ।

ਵਾਲੰਟਰੀ ਹੈਲਥ ਐਸੋਸੀਏਸ਼ਨ ਪੰਜਾਬ ਵਲੋਂ ੧ ਤੋਂ ੧੪ ਜੂਨ ਤੱਕ ਖਰੜ ਵਿਖੇ ਲਗਾਈ ਗਈ ਮਾਨਸਿਕ ਸਿਹਤ ਸਬੰਧੀ ਵਰਕਸ਼ਾਪ ਵਿੱਚ ਤਰਕਸ਼ੀਲ ਆਗੂਆਂ ਸ਼੍ਰੀ ਰਾਜਿੰਦਰ ਭਦੌੜ, ਅਸ਼ੋਕ ਕੁਮਾਰ, ਗੁਰਚਰਨ ਖੇਮੋਆਣਾ, ਕ੍ਰਿਸ਼ਨ ਬਰਗਾੜੀ, ਸੁਖਜੀਵਨ ਕੁਮਾਰ, ਨਰਿੰਦਰ ਪਾਲ, ਸੁਖਵੰਤ ਸਿੰਘ, ਬਲਵੀਰ ਸੰਧੂ ਕਲਾਂ, ਰਾਜ ਕੁਮਾਰ, ਜਰਨੈਲ ਸਿੰਘ, ਦਲਬੀਰ ਸਿੰਘ ਤੇ ਰਾਮ ਸਵਰਨ ਸਿੰਘ ਨੇ ਸ਼ਮੂਲੀਅਤ ਕੀਤੀ। ਮਾਨਸਿਕ ਸਿਹਤ ਸਬੰਧੀ ਲਗਾਈ ਗਈ ਇਸ ਵਰਕਸ਼ਾਪ ਵਿੱਚ ਮਾਨਸਿਕ ਸਿਹਤ ਦੇ ਵੱਖ=ਵੱਖ ਪਹਿਲੂਆਂ ਤੇ ਚਰਚਾ ਕੀਤੀ ਗਈ। ਵਰਕਸ਼ਾਪ ਦਾ ਉਦਘਾਟਨ ਉੱਘੇ ਮਨੋਚਕਿਤਸਕ ਡਾ.ਐਨ.ਐਨ. ਵਿੱਗ ਨੇ ਕੀਤਾ ਜਦਕਿ ਐਸੋਸੀਏਸ਼ਨ ਦੇ ਸੂਬਾ ਸਕੱਤਰ ਸ੍ਰੀ ਮਨਮੋਹਨ ਸ਼ਰਮਾ ਨੇ ਜਥੇਬੰਦੀ ਦੀ ਕਾਰਜ-ਵਿਉਂਤ ਤੇ ਵਰਕਸ਼ਾਪ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਡਾ. ਵਿੱਗ ਨੇ ਮਨੋਰੋਗਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਰਾਜਿੰਦਰਾ ਹਸਪਤਾਲ ਦੇ ਮਨੋਰੋਗ ਵਿਭਾਗ ਦੇ ਡਾ. ਕੁਲਦੀਪ ਸ਼ਰਮਾ ਨੇ ਮਨੋਰੋਗ ਦੇ ਵੱਖ-ਵੱਖ ਪਹਿਲੂਆਂ ਦਾ ਜ਼ਿਕਰ ਕਰਦਿਆਂ ਮਨੁੱਖੀ ਵਿਹਾਰ ਨੂੰ ਬਦਲਣ ਦੀ ਲੋੜ ਤੇ ਜ਼ੋਰ ਦਿੱਤਾ। ਵਰਕਸ਼ਾਪ ਦੇ ਦੂਸਰੇ ਦਿਨ ਡਾ. ਤੇਜਵੰਘ ਸਿੰਘ ਸਿੱਧੂ ਨੇ 'ਆਤਮ-ਹੱਤਿਆ' ਬਾਰੇ ਭਾਵਪੂਰਤ ਲੈਕਚਰ ਦਿੱਤਾ। ਉਹਨਾਂ ਆਤਮ-ਹੱਤਿਆ ਦੇ ਕਾਰਣਾਂ, ਰੋਕਥਾਮ ਤੇਸਮਾਜ ਦੇ ਰੋਲ ਦਾ ਵੀ ਜ਼ਿਕਰ ਕੀਤਾ। 'ਆਤਮ-ਹੱਤਿਆ ਤੇ ਕਾਨੂੰਨ' ਵਿਸ਼ੇ ਉੱਪਰ ਐਡਵੋਕੇਟ ਏ.ਐੱਸ. ਬੈਂਸ ਨੇ ਆਪਣੇ ਵਿਚਾਰ ਰੱਖੇ। ਇਸੇ ਦਿਨ ਔਰਤਾਂ ਦੀ ਜਥੇਬੰਦੀ ਦੇ ਡਾਇਰੈਕਟਰ ਸ੍ਰੀ ਸੁਭਾਸ਼ ਮੇਦਨਾਪੁਰਕਰ ਨੇ ਔਰਤ ਤੇ ਮਾਨਸਿਕ ਸਿਹਤ ਵਿਸ਼ੇ ਉੱਪਰ ਯਾਦਗਾਰੀ ਲੈਕਰਚ ਦਿੱਤਾ। ਉਹਨਾਂ ਔਰਤਾਂ ਦੀ ਤਰਸਯੋਗ ਹਾਲਤ ਲਈ ਗਲਤ ਸਮਾਜਿਕ ਕਦਰਾਂ ਕੀਮਤਾਂ ਤੇ ਪ੍ਰਬੰਧ ਨੂੰ ਦੋਸ਼ੀ ਠਹਿਰਾਇਆ। ਉਹਨਾਂ ਔਰਤਾਂ ਦੀ ਸਿੱਖਿਆ ਤੇ ਚੇਤਨਾ ਉੱਪਰ ਜ਼ੋਰ ਦਿੱਤਾ। ਵਾਲੰਟਰੀ ਵਰਕਰਾਂ ਵੱਲੋਂ ਇਸ ਵਿਸ਼ੇ ਉੱਪਰ ਭਰਵੀਂ ਬਹਿਸ ਕੀਤੀ ਗਈ। ਵਰਕਸ਼ਾਪ ਦੇ ਤੀਸਰੇ ਦਿਨ ਨਸ਼ਾ ਛੁਡਾਊ ਕੇਂਦਰ 'ਚ ਕੰਮ ਕਰਦੇ ਕੌਂਸਲਰ ਸ਼੍ਰੀ ਰਾਜ ਕੁਮਾਰ ਨੇ ਨਸ਼ਿਆਂ ਤੇ ਮਾਨਸਿਕ ਸਿਹਤ ਉੱਪਰ ਆਪਣੇ ਵਿਚਾਰ ਪ੍ਰਗਟ ਕੀਤੇ। ਉਹਨਾਂ ਕੇਂਦਰ ਵਿੱਚ ਆਉਂਦੇ ਮਾਨਸਿਕ ਰੋਗੀਆਂ ਦਾ ਜ਼ਿਕਰ ਕੀਤਾ। ਡਾ. ਐਨ.ਐਸ. ਦੇਸੀ ਵੱਲੋਂ ਪਰਿਵਾਰ ਤੇ ਸਿਹਤ ਅਤੇ ਡਾ. ਨਿਰਮਲ ਸਿੰਘ ਲਾਬੜਾਂ ਨੇ ਪ੍ਰਦੂਸ਼ਣ ਤੇ ਸਿਹਤ ਵਿਸ਼ਿਆਂ ਤੇ ਭਾਵਪੂਰਨ ਲੈਕਚਰ ਦਿੱਤੇ। ਡਾ. ਧਰਮਵੀਰ ਗਾਂਧੀ ਨੇ ਮਿਰਗੀ ਦੇ ਲੱਛਣਾ, ਕਾਰਣਾ ਅਤੇ ਇਲਾਜ ਸਬੰਧੀ ਭਰਪੂਰ ਜਾਣਕਾਰੀ ਦਿੱਤੀ।

ਤਰਕਸ਼ੀਲ ਆਗੂਆਂ ਸ਼੍ਰੀ ਰਾਜਿੰਦਰ ਸਿੰਘ, ਕ੍ਰਿਸ਼ਨ ਬਰਗਾਣੀ ਅਤੇ ਗੁਰਚਰਨ ਖੇਮੋਆਣਾ ਵੱਲੋਂ ਸੁਸਾਇਟੀ ਦੁਆਰਾ ਹੱਲ ਕੀਤੇ ਮਾਨਿਸਕ ਰੋਗੀਆਂ ਦੇ ਕੇਸਾਂ ਬਾਰੇ ਜਾਣਕਾਰੀ ਦਿੱਤੀ ਗਈ। ਇਹਨਾਂ ਰੋਗਾਂ ਦੇ ਕਾਰਣਾਂ ਜਾ ਜ਼ਿਕਰ ਕਰਦਿਆਂ ਉਹਨਾਂ ਦੱਦਿਆ ਕਿ ਲਗਭਗ ੭੫% ਕੇਸਾਂ ਵਿਚ ਸਾਡੇ ਸਮਾਜ ਵਿਚ ਫੈਲੇ ਅੰਧਵਿਸ਼ਵਾਸ, ਵਹਿਮ-ਭਰਮ ਅਤੇ ਸਮਾਜਿਕ ਤੇ ਆਰਥਿਕ ਹਾਲਤਾਂ ਦੀ ਜਿੰਮੇਦਾਰ ਹਨ। ਸ਼੍ਰੀ ਕ੍ਰਿਸ਼ਨ ਬਗਗਾੜੀ ਨੇ ਮੌਕੇ ਤੇ ਹੀ ਇੱਕ ਵਲੰਟਰੀ ਵਰਕਰ ਨੂੰ ਹਿਪੋਨਟਾਈਜ ਕਰਕੇ, ਇਸ ਸਬੰਧੀ ਵਰਕਰਾਂ ਦੇ ਮਨਾਂ ਵਿਚ ਪਏ ਭਰਮ-ਭੁਲੇਖਿਆਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ।

ਅੰਤਿਮ ਦਿਨ ਸਿਹਤ ਸਕੱਤਰ ਸ਼੍ਰੀ ਮਤੀ ਪੂਨਮ ਖੇਤਰਪਾਲ ਵੱਲੋਂ ਵਲੰਟਰੀ ਵਰਕਰਾਂ, ਜੱਥੇਬੰਦੀਆਂ ਦੇ ਰੋਲ ਨੂੰ ਸਲਾਹਿਆ ਗਿਆ ਅਤੇ ਇਸ ਆਸ ਨਾਲ ਕਿ ਅੱਗੋ ਤੋਂ ਇਹੋ-ਜਿਹੀਆਂ ਜੱਥੇਬੰਦੀਆਂ ਹੋਰ ਵੀ ਵਧੀਆ ਕੰਮ ਕਰਨਗੀਆਂ, ਵਰਕਰਾਂ ਨੂੰ ਨਿੱਘੀ ਵਿਦਾਇਗੀ ਦਿੱਤੀ।

ਰਾਮ ਸਰਵਨ ਲੱਖੇਵਾਲੀ

# ਸਰਗਰਮੀਆਂ

## ਬਰਗਾੜੀ ਇਕਾਈ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਬਰਗਾੜੀ ਇਕਾਈ ਵੱਲੋਂ ਬਾਲ ਪ੍ਰੀਤ ਮਿਲਣੀ ਕਾਫਲੇ ਨਾਲ ਬਾਘਾ ਪੁਰਾਣਾ ਤੇ ਜੈਤੋ ਵਿਖੇ ਮੈਜਿਕ ਸ਼ੋਅ ਦੇ ਪ੍ਰੋਗਰਾਮ ਪੇਸ਼ ਕੀਤੇ ਗਏ। ਪਿੰਡ ਸੂਰਘੂਰੀ, ਸਾਹੋਕੇ ਤੇ ਨਹਿਰੂ ਯੁਵਾ ਕੇਂਦਰ ਵੱਲੋਂ ਬਰਗਾੜੀ 'ਚ ਕੀਤੇ ਗਏ ਪੋਗਰਾਮ ਵਿੱਚ ਤਰਕਸ਼ੀਲ ਪ੍ਰੋਗਰਾਮ ਦਿੱਤੇ ਗਏ। ਮੈਜਿਕ ਟ੍ਰਿਕ ਪੇਸ਼ ਕਰਨ ਦੇ ਨਾਲ-ਨਾਲ ਤਰਕਸ਼ੀਲ ਆਗੂਆਂ ਕ੍ਰਿਸ਼ਨ ਬਰਗਾੜੀ, ਰਣਜੀਤ ਸਿੰਘ, ਸੁਖਰਾਜ ਤੇ ਮਹਿੰਦਰ ਨੇ ਵਹਿਮਾਂ-ਭਰਮਾਂ ਤੋਂ ਬਚਣ ਲਈ ਆਪਣੇ ਵਿਚਾਰ ਰੱਖੇ।

❖ ਖੁਸ਼ਵੰਤ ਬਰਗਾੜੀ

## ਬਠਿੰਡਾ ਇਕਈ

ਬਠਿੰਡਾ ਇਕਾਈ ਵੱਲੋਂ ਸਰਕਾਰੀ ਹਾਈ ਸਕੂਲ ਸਰਦਾਰਗੜ੍ਹ ਵਿਖੇ ਮੈਜਿਕ ਸ਼ੋਅ ਦਾ ਦਿਲਚਸਪ ਪ੍ਰੋਗਰਾਮ ਪੇਸ਼ ਕੀਤਾ। ਮੈਜਿਕ ਟੀਮ 'ਚ ਸ਼ਾਮਲ ਤਰਕਸ਼ੀਲ ਆਗੂਆਂ ਬਲਦੇਵ ਸਿੰਘ, ਬੰਸੀ ਲਾਲ ਤੇ ਰਾਮ ਸਿੰਘ ਚੁੱਘੇ ਕਲਾਂ ਨੇ ਜਾਦੂ ਨੂੰ ਹੱਥ ਦੀ ਸਫ਼ਾਈ ਦਸਦਿਆਂ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ।

❖ ਗੁਰਚਰਨ ਖੇਮੋਆਣਾ

## ਮਾਨਸਾ ਇਕਈ

ਜੋਤਿਸ਼ੀ ਭਜਾਇਆ :

ਤਰਕਸ਼ੀਲ ਸੁਸਾਇਟੀ ਦੀ ਮਾਨਸਾ ਇਕਾਈ ਵੱਲੋਂ ਸਥਾਨਕ ਪ੍ਰਿੰਸ ਹੋਟਲ ਵਿੱਚ ਠਹਿਰੇ ਜੋਤਿਸ਼ ਵਿੱਦਿਆ ਦੇ ਮਾਹਿਰ ਜੋਤਿਸ਼ੀ ਨੂੰ ਇਹ ਸੱਚ ਮੰਨਣ ਲਈ ਮਜਬੂਰ ਕੀਤਾ ਕਿ ਜੋਤਿਸ਼ ਇੱਕ ਫਰਾਡ ਹੈ, ਧੋਖਾ ਹੈ। ਜੋਤਿਸ਼ੀ ਨੇ ਸਾਰੇ ਸ਼ਹਿਰ ਵਿੱਚ ਵੱਡੀ ਪੱਧਰ ਤੇ ਆਪਣਾ ਪ੍ਰਚਾਰ ਕਰਵਾ ਦਿੱਤਾ ਸੀ ਪ੍ਰੰਤੂ ਉਹ ਤਰਕਸ਼ੀਲ ਅਗੂਆਂ ਦਲਵਿੰਦਰ ਸਿੰਘ, ਗੁਰਦੀਪ, ਗੁਰਪ੍ਰੀਤ, ਰਜਨੀਸ਼, ਹਰਦੀਪ ਦੀਆਂ ਦਲੀਲਾਂ ਦਾ ਜੁਆਬ ਨਾ ਦੇ ਸਕਿਆ ਤੇ ਅਗਲੇ ਦਿਨ ਹੀ ਉਥੋਂ ਰਫੂ ਚੱਕਰ ਹੋ ਗਿਆ। ਤਰਕਸ਼ੀਲਾਂ ਦੇ ਇਸ ਉੱਦਮ ਦੀ ਸ਼ਹਿਰ 'ਚ ਪੂਰੀ ਚਰਚਾ ਹੈ।

## ਮਾਨਸਾ 'ਚ ਤਰਕਸ਼ੀਲ ਪ੍ਰੋਗਰਾਮ

ਤਰਕਸ਼ੀਲਾਂ ਵੱਲੋਂ ਡਾ. ਅੰਬੇਦਕਰ ਯੂਥ ਕਲੱਬ ਮਾਨਸਾ ਦੇ ਸਹਿਯੋਗ ਨਾਲ ਤਰਕਸ਼ੀਲ ਸਭਿਆਚਾਰਕ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿੱਚ ਤਰਕਸ਼ੀਲ ਆਗੂਆਂ ਨਛੱਤਰ ਸਿੰਘ ਖਿਆਲਾ ਤੇ ਨਾਜ਼ਮ ਸਿੰਘ ਵੱਲੋਂ ਪੇਸ਼ ਕੀਤੇ ਗਏ ਟ੍ਰਿਕ, ਨਵਰੀਤ, ਅਮਨਪ੍ਰੀਤ ਤੇ ਬਲਜੀਤ ਬੱਲੀ ਵਲੋਂ ਪੇਸ਼ ਕੀਤੇ ਗਏ ਗੀਤਾਂ ਤੇ ਮੋਨੋਐਮਟਿੰਗ ਤੋਂ ਇਲਾਵਾ ਡਾ. ਅੰਬੇਦਕਰ ਨੇਚਰ ਵੇ ਪਬਲਿਕ ਸਕੂਲ ਦੇ ਛੋਟੇ ਬੱਚਿਆਂ ਵੱਲੋਂ ਪੇਸ਼ ਕੀਤੀਆਂ ਸਕਿਟਾਂ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਸਟੇਜ ਸਕੱਤਰ ਬਲਰਾਜ ਮਾਨ ਨੇ ਵੀ ਤਰਕਸ਼ੀਲ ਸਬੰਧੀ ਪ੍ਰਭਾਵਸ਼ਾਲੀ ਵਿਚਾਰ ਪ੍ਰਗਟ ਕੀਤੇ।

❖ ਹਰਦੀਪ ਸਿੰਘ

## ਕਾਲਾਂਵਾਲੀ ਸਿਰਸਾ (ਹਰਿਆਣਾ) ਇਕਾਈ

ਕਾਲਾਂਵਾਲੀ ਇਕਾਈ ਵੱਲੋਂ ਸਾਧਾਂ, ਸੰਤਾਂ, ਪੀਰਾਂ, ਜੋਤਿਸ਼ੀਆਂ ਅਖੋਤੀ ਬਾਬਿਆਂ ਨੂੰ ਚੁਣੋਤੀ ਦਿੰਦਾ ਪੋਸਟਰ ੧੦੦੦ ਦੀ ਗਿਣਤੀ ਵਿੱਚ ਛਾਪਕੇ ੩੦ ਕਿਲੋਮੀਟਰ ਦੇ ਏਰੀਏ ਵਿੱਚ ਵੰਡਿਆ ਗਿਆ। ਮਾਨਸਿਕ ਰੋਗੀਆਂ ਦੇ ਇਲਾਜ ਲਈ ਕੇਂਦਰ ਵੀ ਖੋਲ੍ਹਿਆ ਗਿਆ। ਵਹਿਮਾਂ-ਭਰਮਾਂ ਖਿਲਾਫ਼ ਪ੍ਰਚਾਰ ਲਗਾਤਾਰ ਜਾਰੀ ਹੈ

❖ ਬਿਹਾਰੀ ਲਾਲ

## ਇਕਾਈ ਭਦੌੜ/ਜਲਾਲ 'ਚ ਪ੍ਰੋਗਰਾਮ

ਤਰਕਸ਼ੀਲ ਸੁਸਾਇਟੀ ਦੀ ਭਦੌੜ ਇਕਾਈ ਵੱਲੋਂ ਫਰੈਂਡਸ ਕਲੱਬ ਜਲਾਲ ਦੇ ਸਹਿਯੋਗ ਨਾਲ ਪਿੰਡ ਜਲਾਲ ਵਿੱਚ ਲੋਕ ਪੱਖੀ ਡਰਾਮੇ, ਮੈਜਿਕ ਸ਼ੋਅ ਦਾ ਪ੍ਰੋਗਰਾਮ ਕਰਵਾਇਆ ਗਿਆ। ਸੁਸਾਇਟੀ ਦੇ ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਸਿੰਘ ਨੇ ਭਾਵਪੂਰਤ ਵਿਚਾਰ ਪੇਸ਼ ਕੀਤੇ। ਲੋਕਾਂ ਦੇ ਭਰਵੇਂ ਇਕੱਠ ਨੇ ਪਿੰਡ 'ਚ ਪਹਿਲੀ ਵਾਰ ਹੋਏ ਇਸ ਪ੍ਰੋਗਰਾਮ ਨੂੰ ਖੂਬ ਪਸੰਦ ਕੀਤਾ।

❖ ਬਲਦੇਵ ਜਲਾਲ

## ਲੱਖੇਵਾਲੀ/ਜੰਡ ਵਾਲਾ 'ਚ ਤਰਕਸ਼ੀਲ ਪੈੜਾਂ

ਮੁਕਤਸਰ ਲੱਖੇਵਾਲੀ ਇਕਾਈ ਵੱਲੋਂ ਪਿੰਡ ਜੰਡ



ਵਾਲਾ ਚੜ੍ਹਤ ਸਿੰਘ 'ਚ ਤਰਕਸ਼ੀਲ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿੱਚ ਪ੍ਰੀਤ ਕਲਾ ਮੰਚ ਆਸਾ ਬੁੱਟਰ ਵੱਲੋਂ ਨਾਟਕ ਤਰਕਸ਼ੀਲਾਂ ਵੱਲੋਂ ਜਾਦੂ ਦੇ ਸ਼ੋਅ ਤੇ ਜਗਸੀਰ ਜੀਦਾ ਵੱਲੋਂ ਲੋਕ-ਪੱਖੀ ਗੀਤ ਪੇਸ਼ ਕੀਤੇ ਗਏ। ਤਰਕਸ਼ੀਲ ਆਗੂ ਸਵਰਨ ਸਿੰਘ ਨੇ ਜਾਦੂ ਦੇ ਦਿਲਚਸਪ ਟ੍ਰਿਕ ਪੇਸ਼ ਕਰਨ ਦੇ ਨਾਲ-ਨਾਲ ਵਹਿਮਾਂ-ਅੰਧਵਿਸ਼ਵਾਸਾਂ ਦੀ ਨਿਰਾਰਥਕਤਾ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ।

❖ ਗਣਪਤ ਰਾਮ

## ਲਹਿਰਾਗਾਗਾ 'ਚ ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਲਹਿਰਾਗਾਗਾ ਇਕਾਈ ਵੱਲੋਂ ਲਹਿਰਾਗਾਗਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਲੋਕ ਕਲਾ ਮੰਚ ਮਾਛੀਵਾੜਾ ਵੱਲੋਂ ਨਾਟਕ, ਤਰਕਸ਼ੀਲਾਂ ਵੱਲੋਂ ਜਦੂ ਦਾ ਸ਼ੋਅ ਪੇਸ਼ ਕੀਤਾ। ਸੁਸਾਇਟੀ ਦੇ ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਸਿੰਘ ਤੇ ਸੰਪਾਦਕ ਤਰਕਸ਼ੀਲ ਬਲਵਿੰਦਰ ਬਰਨਾਲਾ ਨੇ ਆਪਣੇ ਵਿਚਾਰ ਪੇਸ਼ ਕੀਤੇ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਮਾਸਟਰ ਪ੍ਰਮਵੇਦ ਨੇ ਨਿਭਾਈ। ਸਮੁੱਚਾ ਪ੍ਰੋਗਰਾਮ ਸਰਾਹੁਣ ਯੋਗ ਸੀ।

## ਰੋਪੜ ਵਿਖੇ ਤਰਕਸ਼ੀਲ ਸੈਮੀਨਾਰ

ਡਾ. ਅਜਮੇਰ ਸਿੰਘ ਮਾਨ ਦੀ ਪ੍ਰਧਾਨਗੀ ਹੇਠ ਹੋਮਿਉਪੈਥੀ ਉਪਰ ਇੱਕ ਕੈਂਪ ਲਾਇਆ ਗਿਆ। ਵਹਿਮਾਂ-ਭਰਮਾਂ ਅਤੇ ਮਾਨਸਿਕ ਰੋਗਾਂ ਸਬੰਧੀ ਇਕਾਈ ਮੈਂਬਰਾਂ ਦੀ ਸਕੂਲਿੰਗ ਕੀਤੀ ਗਈ। ਡਾ. ਅਜਮੇਰ ਸਿੰਘ ਵਲੋਂ ਹੋਮਿਓਪੈਥੀ ਇਲਾਜ ਪ੍ਰਣਾਲੀ ਵਾਰੇ ਪਾਏ ਜਾਂਦੇ ਭੁਲੇਖਿਆਂ ਸਬੰਧੀ ਅਤੇ ਇਸ ਦੁਆਰਾ ਮਾਨਸਿਕ ਮਰੀਜਾਂ ਦੇ ਇਲਾਜ ਦੀ ਜਾਣਕਾਰੀ ਦਿੱਤੀ। ਵਿਜੇ ਕੁਮਾਰ ਅਤੇ ਅਜੀਤ ਸਿੰਘ ਪ੍ਰਦੇਸੀ ਵੱਲੋਂ ਇਸ ਕੈਂਪ ਨੂੰ ਵਧੀਆ ਵਿਦਿਅਕ ਕੈਂਪ ਅਤੇ ਸਿਖਲਾਈ ਦਾ ਨਮੂਨਾ ਕਿਹਾ ਹੈ।

# ਮਿੰਨੀ ਕਹਾਣੀ

## ਨਾਸਤਕ

ਨਾਂ ਤਾਂ ਉਸ ਦਾ ਹਰਭਗਵਾਨ ਸੀ, ਪਰ ਭਗਵਾਨ ਦੀ ਹੋਂਦ ਨੂੰ ਉਸ ਨੇ ਸਦਾ ਹੀ ਨਕਾਰਿਆ ਸੀ। ਗੁਆਂਢ ਵਿਚ ਰਹਿੰਦੇ ਪੰਡਤ ਦੀਨ ਦਿਆਲ ਨਾਲ ਉਹ ਪ੍ਰਮਾਤਮਾਂ ਕੁਦਰਤ ਅਤੇ ਧਾਰਮਕ ਰਹੁ-ਰੀਤਾਂ ਬਾਰੇ ਲੰਮੀਆਂ ਬਹਿਸਾਂ ਕਰਿਆ ਕਰਦਾ ਸੀ। ਨਾ ਕਦੇ ਪੰਡਤ ਦੀਨ ਦਿਆਲ ਹਾਰ ਮੰਨੀ ਸੀ ਤੇ ਨਾ ਹੀ ਹਰਭਗਵਾਨ ਨੇ। ਦੀਨ ਦਿਆਲ ਨੂੰ ਜਦ ਸਮਾਂ ਮਿਲਦਾ, ਉਹ ਹਰਭਗਵਾਨ ਦੇ ਵਿਚਾਰਾਂ ਤੇ ਕਟਾਖਸ਼ ਕਰਨ ਤੋਂ ਬਾਜ ਨਾਂ ਆਉਂਦਾ।

ਇਕ ਦਿਨ, ਹਰਭਗਵਾਨ ਰੋਡਵੇਜ਼ ਦੀ ਇਕ ਬਸ ਰਾਹੀਂ ਲਾਗਲੇ ਪਿੰਡ ਇਕ ਮਿੱਤਰ ਨੂੰ ਮਿਲਣ ਜਾ ਰਿਹਾ ਸੀ ਕਿ ਬਸ ਦੀਆਂ ਬਰੇਕਾਂ ਫੇਲ੍ਹ ਹੋ ਗਈਆਂ। ਬਸ ਟਾਹਲੀ ਵਿਚ ਜਾ ਵੱਜੀ, ਮੂਹਰਲੀਆਂ ਸੀਟਾਂ ਵਿਚੋਂ ਇਕ ਤੇ ਬੈਠੇ ਹਰਭਗਵਾਨ ਦੇ ਕਾਫੀ ਸੱਟਾਂ ਵੱਜੀਆਂ। ਉਸ ਨੂੰ ਕਈ ਦਿਨ ਹਸਪਤਾਲ ਵਿਚ ਰਹਿਣਾ ਵਿਆ।

ਗੁਆਂਢੀ ਦਾ ਹਾਲ-ਚਾਲ ਪਤਾ ਕਰਨ ਲਈ ਦੀਨ ਦਿਆਲ ਨੂੰ ਵੀ ਹਸਪਤਾਲ ਜਾਣਾ ਪਿਆ। ਰਸਮੀ ਗੱਲਾਂ ਬਾਤਾਂ ਤੋਂ ਬਾਅਦ ਉਠਦੇ ਵਕਤ ਦੀਨ ਦਿਆਲ ਤੋਂ ਰਹਿ ਨਾ ਹੋਇਆ, "ਬਈ ਹਰਭਗਵਾਨ, ਹੁਣ ਤਾਂ ਤੈਨੂੰ ਮੰਨਣਾ ਹੀ ਪਵੇਗਾ ਕਿ ਐਤਕੀਂ ਤਾਂ ਪ੍ਰਮਾਤਮਾਂ ਨੇ ਹੀ ਤੈਨੂੰ ਮੌਤ ਦੇ ਮੂੰਹੋਂ ਬਚਾ ਲਿਆ"।

ਤੇ ਮੁਸਕੜੀਆਂ ਲੈਂਦੇ ਪੰਡਤ ਦੀਨ ਦਿਲਾਅ ਨੇ ਜੇਤੂ ਨਿਗਾਹ ਨਾਲ ਹਰਭਗਵਾਨ ਵੱਲ ਦੇਖਿਆ।

"ਪੰਡਤਾ, ਤੇਰੇ ਪ੍ਰਮਾਤਮਾ ਨੇ ਤਾਂ ਆਪਣੇ ਵੱਲੋਂ ਮੈਨੂੰ ਮਾਰ ਮੁਕਾਂਉਣ ਵਿੱਚ ਕੋਈ ਕਸਰ ਨਹੀਂ ਸੀ ਛੱਡੀ, ਇਹ ਤਾਂ ਆਪਣੀ ਹੀ ਹਿੰਮਤ ਸੀ ਕਿ ਮੈਂ ਬਚ ਗਿਆ"। ਕਹਿੰਦਿਆਂ ਹਰਭਗਵਾਨ ਨੇ ਪੰਡਤ ਦੀਨ ਦਿਆਲ ਵੱਲ ਦੇਖਿਆ ਜਿਹਦੇ ਮੂੰਹ ਤੇ ਜਿੰਦਰਾ ਵੱਜ ਗਿਆ ਜਾਪਦਾ ਸੀ।

ਸ਼ਿਆਮ ਸੁੰਦਰ ਅਗਰਵਾਲ

# ਸਮੇਂ ਦਾ ਜਾਦੂ

ਕੀ ਕੋਈ ਬੰਦਾ ਸਮੇਂ ਦਾ ਕੰਟਰੋਲ ਆਪਣੇ ਹੱਥ 'ਚ ਲੈ ਸਕਦਾ ਹੈ ? ਕੀ ਆਪਣੀ ਮਰਜ਼ੀ ਨਾਲ ੨੪ ਘੰਟੇ ਦਾ ਦਿਨ ਤੇ ੨੪ ਘੰਟੇ ਦੀ ਰਾਤ ਬਣਾਈ ਜਾ ਸਕਦੀ ਹੈ ? ਕੀ ਕੋਈ ਇਹ ਕਰ ਸਕਦਾ ਹੈ ਕਿ ਉਹ ਹਫਤੇ ਦੇ ਦਿਨਾਂ ਵਿੱਚੋਂ ਸ਼ੁਕਰਵਾਰ ਨੂੰ ਹੀ ਉਡਾ ਦੇਵਾ ਜਾਂ ਫਿਰ ਵੀਰਵਾਰ ਦੀ ਲੰਬਾਈ ਦੋ ਦਿਨਾਂ ਜਿੱਡੀ ਕਰ ਦੇਵੇ ਜਾਂ ਕਿਸੇ ਮਹੀਨੇ ਦੀ ੧੬ ਤਰੀਕ ਤੋਂ ਬਾਅਦ ਸਿਧੀ ੧੮ ਤਰੀਕ ਹੀ ਲੈ ਆਵੇ ? ਨਿਸ਼ਚੇ ਹੀ ਤੁਸੀਂ ਕਹੋਗੇ ਕਿ ਇਹ ਸਵਾਲ ਕਰਨੇ ਹੀ ਵਾਹਯਾਤ ਗੱਲ ਹੈ। ਨਾ ਤਾਂ ਸਮੇਂ ਨੂੰ ਮੋਮ ਦੇ ਨੱਕ ਵਾਂਗ ਜਿੱਧਰ ਮਰਜ਼ੀ ਮੋੜਿਆ ਜਾ ਸਕਦਾ ਹੈ ਤੇ ਨਾ ਹੀ ਇਸਨੂੰ ਦੁੜਕੀ ਚਾਲ ਭਜਾਇਆ ਜਾ ਸਕਦਾ ਹੈ। ਸਮੇਂ ਦੀ ਤਾਂ ਸੁਖ-ਦੁਖ ਵਿੱਚ, ਧੁੱਪ-ਛਾਂ ਵਿੱਚ, ਰਾਤ-ਦਿਨ ਵਿੱਚ ਤੇ ਗਰਮੀ-ਸਰਦੀ ਵਿੱਚ ਬੱਸ ਮਸਤ ਮਲੰਗਾਂ ਵਾਲੀ ਇਕੋ ਚਾਲ ਹੈ ਬੇਪਰਵਾਹਾਂ ਵਾਲੀ। ਵੱਡੇ ਵੱਡੇ ਨਾਢੂ ਖਾਨਾਂ ਅਤੇ ਅਨੇਕਾਂ ਸਲਤਨਤਾਂ ਨੂੰ ਸਮੇਂ ਨੇ ਗੋਡਣੀਏ ਕੀਤਾ ਹੈ ਤੇ ਧੂੜ ਵਿੱਚ ਮਿਲਾ ਛੱਡਿਆ ਹੈ।

ਤੁਹਾਡੀਆਂ ਨੇਕ ਨਸੀਹਤਾਂ ਦੇ ਬਾਵਜੂਦ ਵੀ ਜੇ ਕੋਈ ਸਮੇਂ ਦੇ ਅੱਥਰੇ ਘੋੜੇ ਦੀ ਸਵਾਰੀ ਕਰਨ ਦੀ ਜ਼ਿਦ ਕਰੇ ਤੇ ਉਪਰ ਜ਼ਿਕਰ ਅਧੀਨ ਆਏ ਸਵਾਲਾਂ ਨੂੰ ਸੱਚ ਕਰ ਵਿਖਾਉਣ ਦਾ ਦਾਅਵਾ ਕਰੇ ਤਾਂ ਤੁਸੀਂ ਸੋਚੋਗੇ ਕਿ ਅਜਿਹੇ ਸ਼ਖਸ ਦੇ ਸਿਰ ਵਿੱਚ ਜਾਂ ਤਾਂ ਦਿਮਾਗ ਨਾਂ ਦੀ ਕੋਈ ਚੀਜ਼ ਹੀ ਨਹੀਂ ਹੈ ਤੇ ਜੇ ਹੈ ਤਾਂ ਉਹ ਖੋਪੜੀ ਵਿੱਚ ਪੁੱਠੀ ਟਿਕੀ ਹੋਈ ਹੈ। ਭਾਵ ਉਹ ਮੁਹੰਮਦ ਤੁਗਲਕ ਦਾ ਕੋਈ ਭਾਈ ਭਤੀਜਾ ਹੀ ਹੋ ਸਕਦਾ ਹੈ ਜਾਂ ਫਿਰ ਸ਼੍ਰੋਮਣੀ ਪਾਗਲ। ਪਰ ਕਿਸੇ ਇਨਸਾਨ ਦੇ ਜਾਏ ਬਾਰੇ ਕਾਹਲੀ ਵਿੱਚ ਅਜਿਹਾ ਫਤਵਾ ਦੇਣਾ ਵੀ ਕੋਈ ਸਿਆਣੀ ਗੱਲ ਨਹੀਂ ਹੈ। ਦੂਜੇ ਪਾਸੇ ਸੋਚੋ, ਸਮੇਂ ਨਾਲ ਟਿੱਚਰਾਂ ਕਰਨ ਵਾਲਾ ਅਜਿਹਾ ਵਿਅਕਤੀ ਕੀ ਕੋਈ ਜਾਦੂਗਰ ਹੈ ? ਪਰ ਜਾਦੂ ਤਾਂ ਹੱਥ ਦੀ ਸਫਾਈ ਤੋਂ ਵੱਧ ਹੋਰ ਕੁੱਝ ਨਹੀਂ ਹੁੰਦਾ। ਹੋ ਸਕਦਾ ਹੈ ਕਿ ਸਮੇਂ ਨੂੰ ਉਂਗਲਾਂ ਤੇ ਨਚਾਉਣ ਵਾਲੇ ਉਸਦੇ ਦਾਅਵੇ ਹੱਥ ਦੀ ਸਫਾਈ ਦੇ ਟ੍ਰਿਕ ਹੀ ਹੋਣ। ਤਾਂ ਫਿਰ ਆਓ। ਆਪਾਂ ਵੀ ਟ੍ਰਿਕਾਂ ਰਾਹੀਂ ਸਮੇਂ ਨਾਲ ਛੇੜ-ਛਾੜ ਕਰਨ ਦਾ ਵੱਲ ਸਿੱਖੀਏ।

ਜੇਕਰ ਸੰਸਾਰ ਦਾ ਨਕਸ਼ਾ ਵੇਖੀਏ ਤਾਂ ਉਸ ਵਿੱਚ ਉਤਰ-ਦੱਖਣ ਅਤੇ ਪੂਰਬ-ਪੱਛਮ ਦਿਸ਼ਾ ਵਿੱਚ ਲਕੀਰਾਂ ਦਾ ਜਾਲ ਬਣਿਆ ਨਜ਼ਰ ਆਉਂਦਾ ਹੈ। ਭੂ-ਵਿਗਿਆਨੀਆਂ ਨੇ ਗੋਲ-ਅਕਾਰੀ ਧਰਤੀ ਦੇ ਵਿਚਕਾਰੋਂ ਲੰਘਦੀ ਇੱਕ ਫਰਜ਼ੀ ਰੇਖਾ ਨੂੰ ਭੂ-ਮਧ ਰੇਖਾ ਦਾ ਨਾਂ ਦਿੱਤਾ ਹੈ ਜੋ ਸਿਫਰ ਦਰਜਾ ਮੰਨੀ ਗਈ ਹੈ। ਇਸ ਰੇਖਾ ਦੇ ਸਮਾਨ ਅੰਤਰ ਉਤਰੀ ਅਤੇ ਦੱਖਣੀ ਧਰੁਵਾਂ ਤੱਕ ੯੦-੯੦ ਦਰਜੇ ਤੱਕ ਦੀਆਂ ਲਾਈਨਾਂ ਰਾਹੀਂ ਵੰਡ ਕੀਗੀ ਗਈ ਹੈ। ਇੱਕ ਗੋਲ ਚੱਕਰ ਦੇ ਕੁੱਲ ਕੋਣਾ ਦਾ ਜੋੜ ੩੬੦ ਹੁੰਦਾ ਹੈ ਇਸ ਲਈ ਧਰਤੀ ਦੇ ਘੇਰੇ ਨੂੰ ਵੀ ੩੬੦ ਦਰਜਿਆਂ ਵਿੱਚ ਵੰਡਿਆ ਗਿਆ ਹੈ। ਇਹਨਾਂ ਦਰਜਿਆਂ ਦੀ ਨਿਸ਼ਾਨਦੇਹੀ ਕਰਦੀਆਂ ਭੂ-ਮਧ ਰੇਖਾ ਦੇ ਵਿਚੋਂ ਦੀ ਲੰਘ ਕੇ ਉਤਰੀ ਤੇ ਦੱਖਣੀ ਧਰੁਵਾਂ ਨੂੰ ਮਿਲਾਉਂਦੀਆਂ ਰੇਖਾਵਾਂ ਇਸ ਜਾਲ ਨੂੰ ਮੁਕੰਮਲ ਕਰਦੀਆਂ ਹਨ। ਧਰਤੀ ਦੀ ਧੁਰੀ ਦੁਆਲੇ ਗਤੀ ਅਤੇ ਇਹਨਾਂ ੩੬੦ ਦਰਜਿਆਂ ਦੀ ਸਥਿਤੀ ਹੀ ਵੱਖ-ਵੱਖ ਸਥਾਨਾਂ ਦੇ ਸਮੇਂ ਨੂੰ ਨਿਰਧਾਰਤ ਕਰਦੀ ਹੈ। ਸਪਸ਼ਟ ਹੈ ਕਿ ਧੁਰੀ ਦੁਲਾਔ ਧਰਦੀ ਦਾ ਇੱਕ ਚੱਕਰ ਇਹਨਾਂ ੩੬੦ ਦਰਜਿਆਂ ਦਾ ਹੀ ਇੱਕ ਚੱਕ ਬਣਦਾ ਹੈ। ਧੁਰੀ ਦੁਆਲੇ ਧਰਤੀ ਦੇ ੨੩ ਘੰਟੇ ੫੬ ਮਿੰਟ ੪.੦੯ ਸਕਿੰਟ ਵਿੱਚ ਲਗਾਏ ਇੱਕ ਚੱਕਰ ਦੌਰਾਨ ੩੬੦ ਦਰਜਿਆਂ ਦੇ ਸਥਾਨ ਵਾਰੋ-ਵਾਰੀ ਸੂਰਜ ਸਾਹਮਣੇ ਆਉਂਦੇ ਰਹਿੰਦੇ ਹਨ। ਇੱਕ ਦਰਜੇ ਤੋਂ ਦੂਜੇ ਦਰਜੇ ਤੱਕ ਦੂਰੀ ਲਗਭਗ ੧੧੧.੩ ਕਿਲੋਮੀਟਰ (ਭੂ-ਮਧ ਰੇਖਾ ਤੇ) ਬਣਦੀ ਹੈ ਜੋ ਧਰਤੀ ਦੀ ਦੈਨਿਕ ਗਤੀ ਅਨੁਸਾਰ ਚਾਰ ਮਿੰਟਾਂ ਵਿੱਚ ਤੈਅ ਹੁੰਦੀ ਹੈ। ਇਸਦਾ ਭਾਵ ਹੈ ਕਿ ਹਰ ਸਥਾਨ ਚਾਰ ਮਿੰਟ ਦੇ ਵਕਫੇ ਨਾਲ ਸੂਰਜ ਦੇ ਸਾਹਮਣੇ ਆਉਂਦਾ ਹੈ। ਇਹੀ ਵਕਫਾ ਇਕ ਦਰਜੇ ਤੋਂ ਦੂਜੇ ਦਰਜੇ ਵਿਚਕਾਰ ਸਮੇਂ ਦਾ ਅੰਤਰ ਬਣਦਾ ਹੈ। ਮੰਨ ਲਉ ਅਸੀਂ ਸਿਫਰ ਦਰਜੇ ਤੇ ਸਥਾਨ ਉਪਰ ਖੜੇ ਹਾਂ ਤਾਂ ਇੱਕ ਦਰਜਾ ਪੂਰਬ ਵੱਲ ਦਾ ਸਮਾਂ ਸਾਡੇ ਨਾਲੋਂ ੪ ਮਿੰਟ ਅੱਗੇ ਹੋਵੇਗਾ ਤੇ ਇੱਕ ਦਰਜਾ ਪੱਛਮ ਵੱਲ ੫ ਮਿੰਟ ਪਿੱਛੇ। ਇਸੇ ਗਿਣਤੀ-ਮਿਣਤੀ ਅਨੁਸਾਰ ਦੁਨੀਆਂ ਦੇ ਵੱਖ-ਵੱਖ ਦੇਸ਼ਾਂ ਦਾ ਸਮਾਂ ਮਿਥਿਆ ਗਿਆ ਹੈ। ਬੰਗਲਾ ਦੇਸ਼ ਭਾਰਤ ਦੇ ਪੂਰਬ ਵੱਲ ਸਥਿਤ ਹੈ ਤੇ ਪਾਕਿਸਤਾਨ ਪੱਛਮ ਵੱਲ। ਇਸ ਲਈ ਭਾਰਤ ਨਾਲੋਂ ਬੰਗਲਾ ਦੇਸ਼ ਦਾ ਸਮਾਂ ਅੱਧਾ ਘੰਟਾ ਅੱਗੇ ਹੈ ਤੇ



ਪਾਕਿਸਤਾਨ ਦਾ ਅੱਧਾ ਘੰਟਾ ਪਿੱਛੇ।

ਕਿਸੇ ਦੇਸ਼ ਦਾ ਸਕਾਂ ਮਿਥਣ ਲਈ ਇੱਕ ਸਮੱਸਿਆ ਹੋਰ ਦਰਪੇਸ਼ ਆਉਂਦੀ ਹੈ। ਬਹੁਤ ਸਾਰੇ ਦੇਸ਼ਾਂ ਦਾ ਖੇਤਰਫਲ ਪੂਰਬ-ਪੱਛਮ ਦਿਸ਼ਾ ਵਿੱਚ ਕਈ ਦਰਜਿਆਂ ਤੱਕ ਫੈਲਿਆ ਹੁੰਦਾ ਹੈ। ਹਰ ਦਰਜੇ ਦਾ ਸਮਾਂ ਵੱਖ-ਵੱਖ ਹੈ। ਇਸ ਕਰਦੇ ਇੱਕੋ ਪ੍ਰਬੰਧਕੀ ਇਕਾਈ ਵਾਲੇ ਦੇਸ਼ ਦਾ ਢਾਂਚਾ ਸੁਚਾਰੂ ਰੂਪ ਵਿੱਚ ਚਲਾਉਣ ਲਈ ਇੱਕ ਨਿਸ਼ਚਿਤ ਸਮਾਂ ਮਿਥਣਾ ਜ਼ਰੂਰੀ ਹੋ ਜਾਂਦਾ ਹੈ। ਇਸ ਮੁਸ਼ਕਲ ਦੇ ਹੱਲ ਹਈ ਉਸ ਦੇਸ਼ ਦੇ ਔਸਤ ਸਮੇਂ ਨੂੰ ਕੌਮੀ ਪੱਧਰ 'ਤੇ ਸਟੈਂਡਰਡ ਸਮਾਂ ਮੰਨ ਲਿਆ ਜਾਂਦਾ ਹੈ। ਲਗਭਗ ੬੮ ਦਰਜੇ ਪੂਰਬ ਤੋਂ ੯੮ ਦਰਜੇ ਪੂਰਬ ਤੱਕ ਫੈਲੇ ਭਾਰਤ ਵਿੱਚ ਮਨੀਪੁਰ ਦੇ ਪੂਰਬੀ ਪਾਸੇ ਨਾਲੋਂ ਰਾਜਸਥਾਨ ਦੇ ਪੱਛਮੀ ਹਿੱਸੇ ਵਿੱਚ ਸੂਰਜ ਲਗਭਗ ਦੋ ਘੰਟੇ ਦੇਰ ਨਾਲ ਦਿਖਾਈ ਦਿੰਦਾ ਹੈ ਪਰ ਫਿਰ ਵੀ ਭਾਰਤ ਦਾ ਮਿਥਿਆ ਸਟੈਂਡਰਡ ਟਾਈਮ ਇੱਕੋ ਹੈ। ਦਿਲਚਸਪ ਗੱਲ ਇਹ ਹੈ ਕਿ ਬੰਗਲਾ ਦੇਸ਼ ਵਿੱਚ ਜਿਸ ਸਮੇਂ ਸ਼ਾਮ ਦੇ ਢਾਈ ਵਜੇ ਦਾ ਸਮਾਂ ਹੁੰਦਾ ਹੈ ਤਾਂ ਉਸ ਵੇਲੇ ਇਸਦੇ ਪੂਰਬ ਵੱਲ ਵੀ ਸ਼ਾਮ ਦੇ ਤਿੰਨ ਵੱਚ ਚੁੱਕੇ ਹੁੰਦੇ ਹਨ ਤੇ ਪੱਛਮ ਵੱਲ ਵੀ। ਕਿਉਂਕਿ ਪੂਰਬ ਤੇ ਪੱਛਮ ਵੱਲ ਭਾਰਤੀ ਖੇਤਰ ਲਗਦੇ ਹਨ ਤੇ ਇਥੇ ਭਾਰਤੀ ਸਮਾਂ ਲਾਗੂ ਹੁੰਦਾ ਹੈ।

ਅੰਤਰਰਾਸ਼ਟਰੀ ਪੱਧਰ ਤੇ ਵੱਖ-ਵੱਖ ਦੇਸ਼ਾਂ ਦਾ ਸਮਾਂ ਵੀ ਭਿੰਨ-ਭਿੰਨ ਹੈ। ਮੰਨ ਲਓ ਤੁਸੀਂ ਦਿੱਲੀ ਦੇ ਪਾਲਮ ਹਵਾਈ ਅੱਡੇ ਤੋਂ ਇੰਗਲੈਂਡ ਜਾਣ ਲਈ ਸਵੇਰੇ ੮ ਵਜੇ ਸਫਰ ਸ਼ੁਰੂ ਕਰਦੇ ਹੋ। ਅੱਠ ਘੰਟੇ ਦੇ ਸਫਰ ਤੋਂ ਬਾਅਦ ਹੀਥਰੋ ਹਵਾਈ ਅੱਡੇ 'ਤੇ ਉਤਰਨ ਸਮੇਂ ਤੁਹਾਡੀ ਘੜੀ ਮੁਤਾਬਿਕ ਸ਼ਾਮ ਦੇ ਚਾਰ ਵੱਜ ਚੁੱਕੇ ਹਨ। ਪਰ ਉਸੇ ਸਮੇਂ ਤੁਹਾਨੂੰ ਏਅਰ ਹੋਸਟੈਸ ਦੱਸੇਗੀ ਕਿ ਇੰਗਲੈਂਡ ਵਿੱਚ ਸਵੇਰ ਦੇ ਸਾਢੇ ਦਸ ਦਾ ਸਮਾਂ ਹੈ। ਇਸ ਤਰ੍ਹਾਂ ਉਹ ਤੁਹਾਨੂੰ ਆਪਣੀ ਘੜੀ ਸਾਢੇ ਪੰਜ ਘੰਟੇ ਪਿੱਛੇ ਹਟਾਉਣ ਲਈ ਆਖੇਗੀ। ਤਾਂ ਕਿ ਤੁਸੀਂ ਅੱਠ ਤੋਂ ਸਾਢੇ ਦਸ ਵਜੇ ਤੱਕ ਸਿਰਫ ਢਾਈ ਘੰਟਿਆਂ ਵਿੱਚ ਇੰਗਲੈਂਡ ਪਹੁੰਚ ਗਏ ? ਨਹੀਂ, ਸਮਾਂ ਤੁਹਾਨੂੰ ੮ ਘੰਟੇ ਹੀ ਲੱਗਾ ਹੈ ਪਰ ਤੁਹਾਡਾ ਸਫਰ ਧਰਤੀ ਦੀ ਦੈਨਿਕ ਗਤੀ ਦੀ ਦਿਸ਼ਾ ਦੇ ਉਲਟ ਚੜ੍ਹਦੇ ਤੋਂ ਛਿਪਦੇ ਪਾਸੇ ਵੱਲ ਸੀ ਜਿੱਧਰ ਸੂਰਜ ਦੇਰ ਨਾਲ ਦਿਖਾਈ ਦਿੰਦਾ ਹੈ। ਭਾਰਤ ਨਾਲੋਂ ਇੰਗਲੈਂਡ ਦਾ ਸਮਾਂ ਸਾਢੇ ਪੰਜ ਘੰਟੇ ਪਿੱਛੇ ਹੈ ਜਿਸ ਕਰਕੇ ਤੁਹਾਨੂੰ ਘੜੀ ਪਿੱਛੇ ਹਟਾਉਣੀ ਪਈ। ਇਸੇ ਗੱਲ ਵਿੱਚ ਹੀ ਸਮੇਂ ਨੂੰ ਲਗਾਮ ਫੜ ਕੇ "ਬੰਨ੍ਹ" ਲੈਣ ਦਾ ਟ੍ਰਿਕ ਛੁਪਿਆ ਹੋਇਆ ਹੈ। ਜੇਕਰ ਦਿੱਲੀ ਤੋਂ ਸਵੇਰੇ ੮ ਵਜੇ ਚੱਲਣ ਵਾਲਾ ਤੁਹਾਡਾ ਜਹਾਜ਼ ਇਤਨਾ ਤੇਜ਼ ਹੋਵੇ ਕਿ ਤੁਸੀਂ 5½ ਘੰਟਿਆਂ ਵਿਚ ਹੀ ਇੰਗਲੈਂਡ ਪਹੁੰਚ ਜਾਵੋ ਤਾਂ ਉਥੇ ਉਤਰਨ ਸਮੇਂ ਵੀ ਸੰਵੇਰ ਦੇ ੮ ਹੀ ਵੱਜੇ ਹੋਣਗੇ। ਇਸ ਤਰ੍ਹਾਂ ਤੁਸੀਂ ਸਾਢੇ ਪੰਜ ਘੰਟੇ ਵਕਤ ਨੂੰ ਵੀ 'ਰੋਕ' ਕੇ ਵਖਤ ਪਾ ਦਿੱਤਾ ਹੈ।

ਵੱਖ-ਵੱਖ ਸਥਾਨਾਂ ਦੇ ਵੱਖੋ-ਵੱਖਰੇ ਸਮੇ ਦੇ ਇਸ ਗੋਰਖਧੰਦੇ ਨੂੰ ਅੰਤਰਰਾਸ਼ਟਰੀ ਪੱਧਰ ਤੇ ਵੀ ਸੂਤਰਬੱਧ ਕਰਨ ਦੀ ਲੋੜ ਪਈ। ਇਸ ਲਈ ਰਾਤ ਦੇ ੧੨ ਵਜੇ ਤੋਂ ਅਗਲੀ ਰਾਤ ਤੇ ੧੨ ਵਜੇ ਤੱਕ ਦੀ ਸਮੇਂ ਦੀ ਇਕਾਈ ਨੂੰ ਇੱਕ ਦਿਨ (ਦਿਨ-ਰਾਤ) ਮੰਨਿਆ ਗਿਆ। ਭਾਵ ਅਗਲਾ ਦਿਨ, ਰਾਤ ਦੇ ਬਾਰਾਂ ਵਜੇ ਤੋਂ ਬਾਅਦ ਅਗਲੇ ਸਕਿੰਟ ਤੋਂ ਸ਼ੁਰੂ ਹੋਣਾ ਹੈ। ਭੂ-ਮਧ ਰੇਖਾ ਵਿੱਚੋਂ ਦੀ ਉਤਰੀ ਤੇ ਦੱਖਣੀ ਧਰੁਵ ਨੂੰ ਮਿਲਾਉਂਦੀ ਤੇ ਲੰਡਨ ਵਿਚੋਂ ਦੀ ਗੁਜਰਦੀ ਫਰਜ਼ੀ ਰੇਖਾ ਨੂੰ ਜ਼ੀਰੋ ਦਰਜਾ ਮੰਨਿਆ ਗਿਆ। ਇਸ ਨੂੰ "ਮਰੀਡੀਅਨ ਆਫ ਗਰੀਨਵਿੱਚ" ਦਾ ਨਾਂ ਦਿੱਤਾ ਗਿਆ। ਇਸ ਸਿਫਰ ਦਰਜੇ ਤੇ ੧੮੦ ਦਰਜੇ ਪੂਰਬ ਤੇ ੧੮੦ ਦਰਜੇ ਪੱਛਮ ਵੱਲ ਮਿਥ ਕੇ ਧਰਤੀ ਦੇ ਘੇਰੇ ਦੀ ਵੰਡ ਕੀਤੀ ਗਈ। ਕਿਸੇ ਸਥਾਨ ਕੀ ਪੂਰਬ ਜਾਂ ਪੱਛਮ ਦਿਸ਼ਾ ਵਿੱਚ ਸਥਿਤੀ ਦੱਸਣ ਲਈ ਮਰੀਡੀਅਨ ਆਫ ਗਰੀਨਵਿੱਚ ਤੋਂ ਇਤਨੇ ਦਰਜੇ ਪੂਰਬ ਜਾਂ ਇਤਨੇ ਦਰਜੇ ਪੱਛਮ ਦਾ ਜ਼ਿਕਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਕਿਸੇ ਸਥਾਨ ਦੀ ਨਕਸ਼ੇ ਉਪਰ ਸਥਿਤੀ ਦੇਖ ਕੇ ਉਥੋਂ ਦੇ ਸਮੇਂ ਦਾ ਪਤਾ ਲਾਇਆ ਜਾ ਸਕਦਾ ਹੈ ਜਾਂ ਸਮੇਂ ਦਾ ਪਤਾ ਕਰਕੇ ਉਥੋਂ ਦੀ ਸਥਿਤੀ ਜਾਣੀ ਜਾ ਸਕਦੀ ਹੈ। ਮਿਸਾਲ ਵਜੋਂ ਦਿੱਲੀ ਨਾਲੋਂ ਪਟਨਾ ਸ਼ਹਿਰ ਵਿੱਚ ਸੂਰਜ ੩੨ ਮਿੰਟ ਪਹਿਲਾਂ ਦਿਖਾਈ ਦਿੰਦਾ ਹੈ ਤੇ ਬਟਾਲਾ ਸ਼ਹਿਰ ਵਿੱਚ ੮ ਮਿੰਟ ਪਿੱਛੋਂ। ਇਸ ਦਾ ਅਰਥ ਹੈ ਕਿ ਦਿੱਲੀ ਤੋਂ ਪਟਨਾ ੮ ਦਰਜੇ ਪੂਰਬ ਵੱਲ ਹੈ ਤੇ ਬਟਾਲਾ ੨ ਦਰਜੇ ਪੱਛਮ ਵਿੱਚ। ਮਰੀਡੀਅਨ ਆਫ ਗਰੀਨਵਿੱਚ ਤੋਂ ੧੮੦ ਦਰਜੇ ਪੂਰਬ ਅਤੇ ੧੮੦ ਦਰਜੇ ਪੱਛਮ ਵੱਲ ਜੋ ਸਾਂਝੀ ਰੇਖਾ ਬਣਦੀ ਹੈ ਉਹ ਪ੍ਰਸ਼ਾਂਤ ਮਹਾਂਸਾਗਰ ਵਿੱਚ ਸਥਿਤ ਫਿਜ਼ੀ ਟਾਪੂ ਵਿਚੋਂ ਦੀ ਲੰਘਦੀ ਹੈ। ਇਹ ਆਪੂ ਇੰਗਲੈਂਡ ਤੋਂ ਠੀਕ ਧਰਤੀ ਦੇ ਦੂਜੇ (ਉਲਟ) ਪਾਸੇ ਸਥਿਤ ਹੈ। ਇਸ ਲਈ ਇਹਨਾਂ ਦੋਵਾਂ ਥਾਵਾਂ ਦੇ ਸਮੇਂ ਦਾ ੧੨ ਘੰਟੇ ਦਾ ਅੰਤਰ ਹੈ। ਜੇ ਇੰਗਲੈਂਡ ਵਿੱਚ ਸਵੇਰ ਦੇ ਦਸ ਵੱਜੇ ਹਨ ਤਾਂ ਫਿਜ਼ੀ ਟਾਪੂ ਉਪਰ ਰਾਤ ਦੇ ਦਸ ਵਜੇ ਦਾ ਟਾਈਮ ਹੁੰਦਾ ਹੈ। ਇਸੇ ਤਰ੍ਹਾਂ ਭਾਰਤ ਵਿੱਚ ਮਨੀਪੁਰ ਦੀ ਰਾਜਧਾਨੀ ਇੰਫਾਲ ੯੩.੫੮ ਦਰਜੇ ਪੂਰਬ ਵਿੱਚ ਹੈ ਤੇ ਯੂ.ਐਸ.ਏ. ਦਾ ਸ਼ਹਿਰ ਬਰਮਿੰਘਮ ੮੬.੪੯ ਦਰਜੇ ਪੱਛਮ ਵਿੱਚ। ਇਹਨਾਂ ਸ਼ਹਿਰਾਂ

ਦੀ ਧਰਤੀ ਦੇ ਧਰਾਤਲ ਉੱਪਰ ਸਥਿਤੀ ਬਿਲਕੁਲ ਉਲਟ ਪਾਸੇ ਹੈ। ਇਸ ਲਈ ਜਦੋਂ ਇੰਫਾਲ ਵਿੱਚ ਬੁੱਧਵਾਰ ਦਾ ਸਿਖਰ ਦੁਪਹਿਰਾ ਹੁੰਦਾ ਹੈ ਤਾਂ ਬਰਮਿੰਘਮ ਵਿੱਚ ਮੰਗਲਵਾਲ ਦੀ ਅੱਧੀ ਰਾਤ ਹੁੰਦੀ ਹੈ।

ਆਓ ! ਫਿਰ ਸਮੇਂ ਦੇ 'ਜਾਦੂ' ਸਬੰਧੀ ਹੋਰ ਟ੍ਰਿਕ ਵੇਖੀਏ। ਮਰੀਡੀਅਨ ਆਫ ਗਰੀਨਵਿੱਚ ਨੂੰ ਸੰਸਾਰ ਦਾ ਸਟੈਂਡਰਡ ਟਾਈਮ ਮੰਨਿਆ ਗਿਆ ਹੈ। ਇਸੇ ਸਥਾਨ ਤੋਂ ਹੀ ਹਫਤੇ ਦੇ ਦਿਨ ਤੇ ਮਹੀਨੇ ਦੀਆਂ ਤਰੀਕਾਂ ਤਬਦੀਲ ਹੋਈਆਂ ਮੰਨੀਆਂ ਜਾਂਦੀਆਂ ਹਨ। ਅਸੀਂ ਵੀਰਵਾਰ ਵਾਲੇ ਦਿਨ ਲੰਡਨ (ਮਰੀਡੀਅਨ ਆਫ ਗਰੀਨਵਿੱਚ ਦਾ ਸਥਾਨ) ਪਹੁੰਚ ਜਾਂਦੇ ਹਾਂ। ਮੰਨ ਲਉ ਇਸ ਦਿਨ ਕਿਸੇ ਮਹੀਨੇ ਦੀ ੧੬ ਤਰੀਕ ਹੈ। ਅਸੀਂ ਇੱਕ ਤੇਜ਼ ਰਫਤਾਰ ਜ਼ਹਾਜ਼ ਤਿਆਰ ਰਖਦੇ ਹਾਂ ਜਿਸ ਵਿੱਚ ਤੇਲ ਵਗੈਰਾ ਭਰ ਲਿਆ ਹੈ। ਸਾਨੂੰ ਪਤਾ ਹੈ ਕਿ ਰਾਤ ਦੇ ੧੨ ਵਜੇ ਤੋਂ ਬਾਅਦ ਦਿਨ ਸ਼ੁੱਕਰਵਾਰ ਸ਼ੁਰੂ ਹੋ ਜਾਣਾ ਹੈ ਤੇ ਤਰੀਕ ਵੀ ੧੭ ਹੋ ਜਾਣੀ ਹੈ। ਪਰ ਅਸੀਂ ਤਾਂ ਸ਼ੁੱਕਰਵਾਰ ਨੂੰ ਹਫਤੇ ਦੇ ਦਿਨਾਂ ਵਿੱਚੋਂ ਕੱਢ ਮਾਰਨ ਦੀ ਯੋਜਨਾ ਬਣਾਈ ਹੋਈ ਹੈ ਤੇ ਵੀਰਵਾਰ ਨੂੰ ਅਸੀਂ ੪੮ ਘੰਟੇ ਦਾ ਬਣਾ ਦੇਣਾ ਹੈ। ਮਹੀਨੇ ਦੀ ੧੬ ਤਰੀਕ ਵਿੱਚੋਂ ਸਿੱਧਾ ੧੮ ਤਰੀਕ ਵਿੱਚ ਛੜੱਪਾ ਮਾਰਨਾ ਹੈ। ਜਦ ਲੰਡਨ ਵਿੱਚ ਸ਼ੁੱਕਰਵਾਰ ਦਾ ਦਿਨ ਸ਼ੁਰੂ ਹੋਵੇਗਾ ਉਸ ਸਮੇਂ ਪੱਛਮ ਵੱਲ ਦੇ ਸਾਰੇ ਖੇਤਰ ਅਜੇ ਵੀਰਵਾਰ ਵਿੱਚੋਂ ਹੀ ਲੰਘ ਰਹੇ ਹੋਣਗੇ। ਅਸੀਂ ੨੪ ਘੰਟੇ ਦਾ ਇੱਕ ਵੀਰਵਾਰ ਲੰਡਨ ਵਿੱਚ ਬੈਠ ਕੇ ਗੁਜ਼ਾਰ ਲਿਆ ਹੈ। ਜਿਉਂ ਹੀ ਠੀਕ ਅੱਧੀ ਰਾਤ ਹੋਈ ਅਸੀਂ ਲੰਡਨ ਵਿੱਚ ਬੈਠ ਕੇ ਸ਼ੁੱਕਰਵਾਰ ਵਿੱਚ ਦਾਖਲ ਹੋਣ ਦੀ ਥਾਂ ਆਪਣਾ ਜ਼ਹਾਜ਼ ਪੱਛਮ ਵੱਲ ਲੈ ਉਡੇ ਜਿੱਧਰ ਅਜੇ ਵੀਰਵਾਰ ਹੀ ਚੱਲ ਰਿਹਾ ਹੈ। ਜ਼ਹਾਜ਼ ਦੀ ਰਫਤਾਰ ਘੱਟੋ-ਘੱਟ ਉਤਨੀ ਰੱਖੀ ਜਿਤਨੀ ਧਰਤੀ ਦੀ ਦੈਨਿਕ ਗਤੀ ਦੀ ਰਫਤਾਰ ਹੈ। ਸਾਡੀ ਇਹ ਉਡਾਣ ਧਰਤੀ ਦੀ ਗਤੀ ਦੀ ਉਲਟ ਦਿਸ਼ਾ ਵੱਲ ਹੈ। ਭਾਵ ਧਰਤੀ ਪੱਛਮ ਤੋਂ ਪੂਰਬ ਵੱਲ ਹੈ ਤੇ ਸਾਡਾ ਜ਼ਹਾਜ਼ ਪੂਰਬ ਤੋਂ ਪੱਛਮ ਵੱਲ ਜਾ ਰਿਹਾ ਹੈ। ਇਸ ਤਰ੍ਹਾਂ ਅਸੀਂ ਅਗਲੇ ੨੪ ਘੰਟੇ ਲਗਾਤਾਰ ਅੱਧੀ ਰਾਤ ਤੋਂ ਜ਼ਰਾ ਕੁ ਘੱਟ ਸਮੇਂ ਤੇ ਮਰੀਡੀਅਨ ਆਫ ਗਰੀਨਵਿੱਚ ਤੋਂ ਪੱਛਮੀ ਦਿਸ਼ਾ ਵੱਲ ਚੱਲ ਕੇ ਦਿਨ ਵੀਰਵਾਰ ਅਤੇ ਤਰੀਕ ੧੬ ਨੂੰ ਹੀ ਉਡਦੇ ਰਹੇ। ਠੀਕ ਇਸ ਸਮੇਂ ਸਾਡਾ ਜਹਾਜ਼ ਧਰਤੀ ਦਾ ਚੱਕਰ ਕੱਟ ਦੇ ਜਦ ਲੰਡਨ 'ਚ ਉੱਤਰੇਗਾ ਤਾਂ ਇਥੇ ਸ਼ੁੱਕਰਵਾਰ ਦਾ ਦਿਨ ਬੀਤ ਚੁੱਕਾ ਹੋਵੇਗਾ ਤੇ ਸ਼ਨਿਵਾਰ ਸ਼ੁਰੂ ਹੋ ਜਾਵੇਗਾ ਅਤੇ ਤਰੀਕ ੧੮ ਹੋਵੇਗੀ। ਇਸ ਢੰਗ ਨਾਲ ਅਸੀਂ ਕਈ "ਜਾਦੂ' ਦੇ ਖੇਲ ਸਿੱਖ ਲਏ ਹਨ। ਪਹਿਲਾ, ਸਾਡੀ ਉਡਾਣ ਦੌਰਾਨ ਸਮਾਂ ਹਮੇਸ਼ਾਂ ਅੱਧੀ ਰਾਤ ਤੋਂ ਜ਼ਰਾ ਕੁ ਪਹਿਲਾਂ ਵਾਲਾ ਰਿਹਾ ਹੈ। ਭਾਵ ਅਸੀਂ ੨੪ ਘੰਟੇ ਸਮਾਂ "ਬੰਨੀ" ਰੱਖਿਆ, ਦੂਜਾ, ਹਫਤੇ ਵਿੱਚੋਂ ਸ਼ੁੱਕਰਵਾਰ ਉਡਾ ਦਿੱਤਾ ਤੇ ਵੀਰਵਾਰ ੪੮ ਘੰਟਿਆਂ ਦਾ ਬਣਾ ਦਿੱਤਾ ਜਾਂ ਫਿਰ ਦੋ ਵੀਰਵਾਰ ਬਣਾ ਦਿੱਤੇ। ਤੀਜਾ, ਅਸੀਂ ਰਾਤ ੨੪ ਘੰਟੇ ਦੀ ਬਣਾ ਦਿੱਤੀ ਦੇ ਚੌਥਾ ਅਸੀਂ ੧੬ ਤਰੀਕ ਵਿੱਚੋਂ ਸਿੱਧੀ ੧੮ ਤਰੀਕ ਵਿੱਚ ਛਾਲ ਮਾਰ ਦਿੱਤੀ। ਇਸ ਤਰ੍ਹਾਂ ੧੭ ਤਰੀਕ ਤੇ ਦਿਨ ਸ਼ੁੱਕਰਵਾਰ ਨੂੰ "ਬਾਈਪਾਸ" ਕਰ ਦਿੱਤਾ ਗਿਆ, ਇਸ ਤਰੀਕੇ ਨਾਲ ਹਰ ਹਫਤੇ ਉਡਾਣ ਭਰ ਕੇ ਅਸੀਂ ਕਿਸੇ ਮਹੀਨੇ ਵਿੱਚ ਆਉਂਦੇ ਪੰਜ ਵੀਰਵਾਰਾਂ ਦੀ ਗਿਣਤੀ ੧੦ ਕਰ ਸਕਦੇ ਹਾਂ ਤੇ ਸਾਰੇ ਸ਼ੁੱਕਰਵਾਰਾਂ ਨੂੰ ਮਹੀਨੇ ਵਿੱਚੋਂ "ਵਾਕ-ਆਊਟ" ਕਰਵਾ ਸਕਦੇ ਹਾਂ।

ਬੱਸ ਇੰਨਾ ਹੀ ਸ਼ੁਕਰ ਹੈ ਕਿ ਇਹ ਕੇਵਲ ਟ੍ਰਿਕ ਹੀ ਸੀ। ਗ੍ਰਹਿਆਂ ਦੀਆਂ ਗਤੀਆਂ ਤੇ ਸਮਾਂ ਮਨੁੱਖ ਦੇ ਕੰਟਰੋਲ ਤੋਂ ਬਾਹਰ ਹੈ। ਜੇ ਇਹ ਮਨੁੱਖ ਦੇ ਕਾਬੂ ਆ ਜਾਂਦਾ ਤਾਂ ਸ਼ਾਇਦ ਅਮਰੀਕਾ ਕਦੇ ਇਰਾਕ ਉੱਪਰ ਦਿਨ ਹੀ ਨਾ ਚੜ੍ਹਨ ਦਿੰਦਾ।

ਰਣਧੀਰ ਗਿੱਲਪੱਤੀ





# ਨਜ਼ਰ ਲੱਗਣੀ

ਅਵਤਾਰ ਗੋਂਦਾਰਾ

ਨ੍ਹਾ-ਧੁਹਾ, ਸੋਹਣੇ ਕੱਪੜੇ ਪਾ ਮਾਂ ਜਦ ਸੱਜ ਸੰਵਰੇ ਬੱਚੇ ਵੱਲ ਨਿਹਾਰਦੀ ਹੈ ਤਾਂ ਨਜ਼ਰ ਲੱਗਣ ਦੇ ਡਰੋਂ ਸੁਰਮਾਂ ਪਾਉਣ ਲੱਗਿਆਂ, ਅੱਖਾਂ ਲਬੇੜ ਦਿੰਦੀ ਹੈ ਜਾਂ ਗੱਲ੍ਹ ਤੇ ਇਕ ਕਾਲੀ ਬਿੰਦੀ ਜਿਹੀ ਲਾ ਦਿੰਦੀ ਹੈ। ਨਜ਼ਰ ਟਪਾਰ ਤੋਂ ਬਚਣ ਲਈ ਇਹ ਵਿਧੀ ਬੱਚਿਆਂ ਤੱਕ ਹੀ ਸੀਮਤ ਨਹੀਂ। ਪੜ੍ਹੇ ਲਿਖੇ ਲੋਕ ਲੱਖਾਂ ਰੁਪਏ ਕੋਠੀ ਉਪਰ ਲਾਕੇ ਨਜ਼ਰ ਦੇ ਡਰੋਂ ਉਸਦੇ ਬਨੇਰੇ ਉਪਰ ਕਾਲਾ ਕੁੱਜਾ ਜਾਂ ਡਰਾਉਣੀ ਸ਼ਕਲ ਦਾ ਇਕ ਨਜ਼ਰਵੱਟੂ ਰੱਖ ਦਿੰਦੇ ਹਨ। ਬੱਚਿਆਂ ਦੇ ਢਿੱਲੇ ਮੱਠੇ ਹੋਣ ਦਾ ਕਾਰਨ ਕਈ ਵਾਰ ਕਿਸੇਦੀ ਭੈੜੀ ਨਜ਼ਰ ਲੱਗਣਾ ਹੀ ਗਿਣਿਆ ਜਾਂਦਾ ਹੈ ਅਤੇ ਉਸਦਾ ਅਸਰ ਲਾਹੁਣ ਲਈ, ਮਿਰਚਾਂ ਵਾਰ ਕੇ ਅੱਗ ਵਿਚ ਸੁੱਟੀਆਂ ਜਾਂਦੀਆਂ ਹਨ ਜਾਂ ਸ਼ੱਕੀ ਨਜ਼ਰ ਲਾਉਣ ਵਾਲੇ ਦੀ ਪੈਰ ਦੀ ਮਿੱਟੀ ਚੁੱਕ ਕੇ ਅੱਗ ਵਿਚ ਸੁੱਟੀ ਜਾਂਦੀ ਹੈ। ਇਹ ਸਾਰਾ ਕੁਝ ਅਨਪੜ੍ਹ ਅਤੇ ਅਧਪੜ੍ਹ ਲੋਕੀ ਅੱਖਾਂ ਮੀਚ ਕੇ ਸਦੀਆਂ ਤੋਂ ਦੁਹਰਾਈ ਜਾ ਰਹੇ ਹਨ, ਨਜ਼ਰ ਕਿਵੇਂ ਲਗਦੀ ਹੈ, ਕਾਹਤੋਂ ਲਗਦੀ ਹੈ ਅਤੇ ਇਹ ਕਿਸ ਮਾਧਿਅਮ ਰਾਹੀਂ ਅਸਰਦਾਰ ਹੁੰਦੀ ਹੈ ? ਕੋਈ ਨਹੀਂ ਸੋਚਦਾ। ਨਜ਼ਰ ਤੋਂ ਬਚਣ ਲਈ ਕਾਲੇ ਰੰਗ ਦੀ ਵਰਤੋਂ, ਗੋਰੇ ਰੰਗ ਦੀਆਂ ਨਸਲਾਂ ਕਰਦੀਆਂ ਹਨ ਜਦੋਂ ਕਿ ਹਵਸ਼ੀ ਨਜ਼ਰ ਤੋਂ ਬਚਣ ਲਈ ਜਾਂ ਅਫਸੋਸ ਵੇਲੇ ਆਪਣੇ ਪਿੰਡੇ ਉਪਰ ਸਫੈਦ ਰੰਗ ਦਾ ਲੇਪ ਕਰਦੇ ਹਨ ਜਾਂ ਚਿੱਟੇ ਕੱਪੜੇ ਪਹਿਨਦੇ ਹਨ। ਦਰਅਸਲ ਅਜਿਹੇ ਵਹਿਮਾਂ ਦਾ ਅਧਾਰ ਲੱਭਣ ਲਈ ਉਸ ਖਿੱਤੇ ਦੇ ਪੈਦਾਵਾਰੀ ਢੰਗ ਆਲਾ ਦੁਆਲਾ ਅਤੇ ਭੂਗੋਲਿਕ ਹਾਲਤਾਂ ਦੀ ਪੜਤਾਲ ਕਰਨ ਦੀ ਲੋੜ ਹੁੰਦੀ ਹੈ। ਆਓ ਇਸ ਦੇ ਵਿਗਿਆਨਿਕ ਵਿਸ਼ਲੇਸ਼ਨ ਦੀ ਇਕ ਉਦਾਹਰਨ ਲਈਏ, ਇਕ ਰੂਸੀ ਵਿਦਵਾਨ ਪਲੇਟੋਨੋਵ ਨਜ਼ਰ ਦੀ ਸ਼ਕਤੀ ਉਪਰ ਕੀਤੇ ਇਕ ਤਜਰਬੇ ਬਾਰੇ ਦੱਸਦਿਆਂ ਲਿਖਦਾ ਹੈਕਿ ਉਸ ਦੇ ਇਕ ਮਿੱਤਰ ਨੇ ਦਾਅਵਾ ਕੀਤਾ ਕਿ ਉਹ ਪਿੱਠ ਕਰਕੇ ਖੜੇ ਬੰਦੇ ਦੀ ਗਿੱਚੀ ਉਪਰ ਧਿਆਨ ਕੇਂਦਰਤ ਕਰਕੇ ਉਸ ਦਾ ਮੂੰਹ ਆਪਣੇ ਵੱਲ ਮੋੜ ਸਕਦਾ ਹੈ।

"ਕਰਕੇ ਵਿਖਾ", ਮੈਂ ਆਖਿਆ।

ਬਿਨਾਂ ਪਤਾ ਲੱਗਿਆਂ ਉਸਨੇ ਕੋਲ ਖੜ੍ਹੀ ਇਕ ਤਰੀਮਤ ਦੇ ਪਿੱਛੇ ਸਿਰ ਉਪਰ ਆਪਣੀ ਨੀਝ ਟਿਕਾ ਦਿੱਤੀ, ਕੁਝ ਪਲਾਂ ਬਾਅਦ ਤਰੀਮਤ ਨੇ ਧੌਣ ਘੁਮਾਕੇ ਆਖਿਆ,

"ਤੂੰ ਗਿੱਚੀ ਵਿਚ ਫੂਕਾਂ ਜਿਹੀਆਂ ਕਿਉਂ ਮਾਰੀ ਜਾਨਾ"।

ਉਸ ਹਿਪਨੋਟਾਈਜ਼ਰ ਅਤੇ ਅਖੌਤੀ ਨਜ਼ਰ ਦੀ ਤਾਕਤ ਦੇ ਮਾਲਕ ਦੀ ਫੂਕ ਨਿਕਲ ਗਈ। ਇਸ ਨਜ਼ਰ ਰਾਹੀਂ ਪੱਥਰ ਪਾੜਨ ਦੇ ਆਮ ਪ੍ਰਚੱਲਤ ਅਤੇ ਨਿਰਅਧਾਰ (ਅੰਧ) ਵਿਸ਼ਵਾਸ਼ ਦੀ ਇਸ ਤੋਂ ਵੱਡੀ ਤਰਦੀਦ ਕੀ ਹੋ ਸਕਦੀ ਸੀ ? ਉਹਨਾਂ ਹਜ਼ਾਰਾਂ ਬੰਦਿਆਂ ਦੀ ਗਿਣਤੀ ਕਰੋ ਜਿਨ੍ਹਾਂ ਦੀ ਪਿੱਠ ਪਿੱਛੇ ਤੁਸੀਂ ਨੀਝ ਨਾਲ ਦੇਖਿਆ ਹੋਵੇ ਅਤੇ ਸਿੱਟੇ ਵਜੋਂ ਉਹਨਾਂ ਨੂੰ ਤੁਹਾਡੇ ਵਲ ਮੂੰਹ ਕਰਨਾ ਪਿਆ ਹੋਵੇ ਇਸ ਤਰ੍ਹਾਂ ਪਿੱਛੇ ਦੇਖਣ ਵਾਲਿਆ ਦੀ ਗਿਣਤੀ ਜ਼ੀਰੋ ਹੋਵੇਗੀ ਬਾਸ਼ਰਤੇ ਕੀ ਤੁਸੀਂ ਸਾਹ ਰਾਹੀਂ, ਪੈਰ ਦੀ ਟਿਕ ਟਿਕ ਕਰਕੇ ਜਾਂ ਆਪਣੀ ਹੋਂਦ ਦਾ ਸਬੰਧਤ ਜਣੇ ਨੂੰ ਅਹਿਸਾਸ ਨਾ ਕਰਵਾ ਦੇਵੇ। ਬਿਲਕੁਲ ਉਪਰਲੇ ਤਜ਼ਰਬੇ ਵਾਂਗ ਜਿਸਨੂੰ ਪ੍ਰਸਿੱਧ ਮੰਨੇ ਵਿਗਿਆਨੀ ਪਾਵਨੋਵ "ਇਹ ਕੀ ਹੈ" ? ਪ੍ਰਤੀਕਰਮ ਦਾ ਨਾਂ ਦਿੰਦਾ ਹੈ।

ਨਜ਼ਰ ਲੱਗਣ ਵਾਂਗ, ਨਜ਼ਰ ਦੇ ਜਾਦੂ ਦੀਆਂ ਵੀ ਅਕਸਰ ਗੱਲਾਂ ਹੁੰਦੀਆਂ ਹਨ। ਕਿਸੇ ਦੀਆਂ ਨਰਗਸੀ ਜਾਂ ਅੱਧਖੁੱਲ੍ਹੀਆਂ ਅੱਖਾਂ ਜਾਂ ਰਜਨੀਸ਼ ਵਰਗੀਆਂ ਅਝਪਕ ਸੱਪ ਵਰਗੀਆਂ ਅੱਖਾਂ ਦੀ ਸ਼ਕਲ ਤੇ ਮੰਤਰਮੁਗਧ ਹੋਣ ਦਾ ਕਾਰਨ ਅੱਖਾਂ ਵਿਚੋਂ ਨਿਕਲ ਰਹੀ ਕੋਈ ਕਿਰਨ ਨਹੀਂ ਹੁੰਦੀ ਬਲਕਿ ਅੱਖਾਂ ਦੀ ਬਣਤਰ, ਉਨ੍ਹਾਂ ਵਿਚ ਤੈਰਦੇ ਹੋਏ ਡੋਰੇ, ਸਹਿਜ ਚਮਕ ਜੋ ਇਕ ਅਨੁਭਵੀ ਵਿਅਕਤੀ ਦੀਆਂ ਅੱਖਾਂ ਵਿਚ ਹੁੰਦੀ ਹੈ, ਦਾ ਦ੍ਰਿਸ਼ਟੀਗਤ ਅਸਰ ਹੈ। ਜੋ ਦਰਸ਼ਕ ਦੇ ਸੁੰਦਰਤਾ ਬੋਧ ਨੂੰ ਤਰਿਪਤ ਕਰਕੇ ਉਸ ਵਿਚ ਕੀਲੇ ਜਾਣ ਦਾ ਭਾਵ ਉਤਪੰਨ ਕਰਦਾ ਹੈ। ਇਸ ਵਿਚ ਦਰਸ਼ਨੀ ਵਿਅਕਤੀ ਦੀ ਸ਼ਖਸ਼ੀਅਤ ਦੇ ਵੱਡੇ ਜਾਂ ਮਹਾਨ ਹੋਣ ਦੀ ਭਾਵਨਾ ਦਾ ਘੱਟਕ ਵੀ ਸਹਿਯੋਗੀ ਰੋਲ ਨਿਭਾਉਂਦਾ ਹੈ।

ਮਨੁੱਖੀ ਅੱਖਾਂ ਦਾ ਹੁਣ ਤੱਕ ਕਾਫੀ ਅਧਿਐਨ ਕੀਤਾ ਗਿਆ ਹੈ, ਜਿਸ ਰਾਹੀਂ ਇਹ ਸਿੱਧ ਕੀਤਾ ਗਿਆ ਹੈ ਕਿ ਇਹਨਾਂ ਵਿਚੋਂ ਕਿਸੇ ਵੀ ਕਿਸਮ ਦੀ ਚੀਜ ਬਾਹਰ ਨਹੀਂ ਨਿਕਲਦੀ। ਫਿਰ ਨਜ਼ਰ ਲੱਗਣ ਦਾ ਡਰ ਕਿਉਂ ?

# ਗੈਲੀਲੀਓ ਦੀ ਧਰਮ ਉੱਪਰ ਜਿੱਤ

ਇਸਾਈ ਮੱਤ ਦੇ ਧਾਰਮਿਕ ਮੁਖੀ ਪੋਪ ਦੀ ਸਲਤਨਤ ਵੈਟੀਕਨ ਸਿਟੀ ਨੂੰ ਆਖਰ ਉਹ ਕੌੜਾ ਸੱਚ ਕਬੂਲ ਕਰਨਾ ਪਿਆ ਹੈ ਜਿਸ ਸੱਚ ਦੇ ਬਦਲੇ ਅੱਜ ਤੋਂ 360 ਸਾਲ ਪਹਿਲਾਂ ਸਤਾਰ੍ਹਵੀਂ ਸਦੀ ਦੇ ਮਹਾਨ ਤਾਰਾ ਵਿਗਿਆਨੀ ਗੈਲੀਲੀਓ ਗਲੇਲੀ ਨੂੰ ਕੈਥੋਲਿਕ ਚਰਚ ਵਲੋਂ ਸਜ਼ਾ ਦਿੱਤੀ ਗਈ ਸੀ।

ਸੰਸਾਰ-ਪ੍ਰਸਿੱਧ ਖਬਰ ਏਜੰਸੀ "ਰਾਇਟਰ" ਅਨੁਸਾਰ ਵੈਟੀਕਨ ਸਿਟੀ ਨੇ ਗੈਲੀਲੀਓ ਦੇ ਸਨਮਾਨ ਵਜੋਂ ਦੋ ਟਿਕਟਾਂ ਰਿਲੀਜ਼ ਕੀਤੀਆਂ ਹਨ ਜਿਨ੍ਹਾਂ ਵਿਚੋਂ ਇਕ 'ਤੇ ਗੈਲੀਲੀਓ ਤੇ ਸੂਰਜ ਪ੍ਰਨਾਲੀ ਦੀ ਤਸਵੀਰ ਛਾਪੀ ਗਈ ਹੈ ਅਤੇ ਦੂਜੀ ਟਿਕਟ 'ਤੇ ਇਸ ਪ੍ਰਤਿਭਾਵਾਨ ਵਿਗਿਆਨੀ ਨੂੰ ਐਟਮ ਦੀ ਤਸਵੀਰ ਨਾਲ ਦਿਖਾਇਆ ਗਿਆ ਹੈ।

ਕੈਥੋਲਿਕ ਚਰਚ ਨੇ 1633 ਵਿਚ ਗੈਲੀਲੀਓ ਨੂੰ ਉਮਰ ਕੈਦ ਦੀ ਸਜ਼ਾ ਸੁਣਾਈ ਸੀ ਕਿਉਂਕਿ ਉਸ ਦੀ ਖੋਜ ਇਸਾਈ ਧਾਰਮਿਕ ਮੂਲਵਾਦੀਆਂ ਦੇ ਅਕੀਦੇ ਦੇ ਬਿਲਕੁਲ ਉਲਟ ਸੀ ਜਿਸ ਵਿਚ ਗੈਲੀਲੀਓ ਨੇ ਇਹ ਸੰਕਲਪ ਪੇਸ਼ ਕੀਤਾ ਸੀ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਹੈ।

ਹੁਣ ਸਾਢੇ ਤਿੰਨ ਸਦੀਆਂ ਬਾਅਦ ਇਸ ਤਾਰਾ ਵਿਗਿਆਨੀ ਨੂੰ ਸਨਮਾਨ ਦੇ ਕੇ ਵੈਟੀਕਨ ਨੇ ਆਪਣੇ ਹੀ ਪਹਿਲੇ ਫੈਸਲੇ ਨੂੰ ਉਲਟਾ ਦਿੱਤਾ ਹੈ। ਇੰਝ ਇਹ ਘਟਨਾ ਵਿਗਿਆਨ ਦੀ ਧਾਰਮਿਕ ਮੂਲਵਾਦੀ ਤਰਕਹੀਣ ਅਕੀਦਿਆਂ ਵਿਰੁੱਧ ਸ਼ਾਨਦਾਰ ਜਿੱਤ ਦੀ ਪ੍ਰਤੀਕ ਹੈ। ਅਜਿਹੀ ਜਿੱਤ ਜਿਸ ਦੀ ਪ੍ਰਾਪਤੀ ਲਈ ਗੈਲੀਲੀਓ ਨੇ ਜੇਹਲਾਂ ਦੇ ਤਸੀਹੇ ਝੱਲ ਕੇ ਵੀ ਆਪਣੀ ਖੋਜ 'ਤੇ ਆਧਾਰਿਤ ਵਿਗਿਆਨਕ ਵਿਚਾਰਾਂ ਦਾ ਝੰਡਾ ਬੁਲੰਦ ਰੱਖਿਆ।

# ਬੌਣੇ

ਸਤੇਸ਼ ਭੂੰਦੜ

'ਹਾ ਹਾ ਹਾ...।' ਮੰਦਰ, ਮਸਜਿਦ ਤੇ ਗੁਰਦੁਆਰਾ ਠਹਾਕਾ ਮਾਰ ਕੇ ਉੱਚੀ ਉੱਚੀ ਹੱਸੇ

'ਤੁਸੀਂ ਕਿਉਂ ਹੱਸਦੇ ਹੋਂ ?

'ਸਾਨੂੰ ਤੇਰੀ ਹਾਲਤ ਤੇ ਤਰਸ ਆਉਂਦੈ ਤੇ ਆਪਣੇ ਲੋਕਾਂ ਤੇ ਹਾਸਾਂ'। '.. ਹਾ...ਹਾ...ਹਾ...'। ਉਹ ਫੇਰ ਉੱਚੀ ਉੱਚੀ ਹੱਸਣ ਲੱਗੇ।

'ਤੇ ਫਿਰ ਇਸ ਵਿਚ ਹੱਸਣ ਵਾਲੀ ਕਿਹੜੀ ਗੱਲ ਹੈ ? ਉਹਨਾਂ ਕੋਲ, ਇੰਨਾ ਸਮਾਂ ਹੀ ਨਹੀਂ ਕਿ ਮੇਰੇ ਬਾਰੇ ਕੁਝ ਸੋਚ ਸਕਣ'। ਸਕੂਲ ਆਪਣੀ ਖਸਤਾ ਹਾਲਤ ਛੁਪਾਉਣ ਤੋਂ ਅਸਮਰਥ ਸੀ।

'ਨਹੀਂ', ਇਹ ਆਪਣੀ ਅਲੱਗ-ਅਲੱਗ ਪਹਿਚਾਣ ਬਣਾਉਣ ਦੇ ਆਦੀ ਨੇ। ਸਾਡੇ ਵੱਲ ਦੇਖ। ਸਾਡੇ ਲਈ ਸਮਾਂ ਕਿੰਝ ਕੱਢਦੇ ਨੇ ? ਪਰ ਸਾਨੂੰ ਡਰ ਲਗਦੈ ਕਿ ਕਿਤੇ ਤੇਰੀ ਸਾਂਝੀਵਾਲਤਾ ਵੀ ਨਾ ਖਤਮ ਕਰ ਦੇਣ ਤੇ ਬਾਲ ਵੀ ਆਪਣੇ ਆਪ ਨੂੰ ਫਿਰਕੂ ਦਾਇਰਿਆਂ'ਚ ਨਾ ਵੰਡ ਲੈਣ...?'

'ਇਹ ਸਭ ਕੁਝ ਤਹਾਡਾ ਤੇ ਤੁਹਾਡੇ ਪੈਰੋਕਾਰਾਂ ਦਾ ਹੀ 'ਪ੍ਰਤਾਪ' ਐ...'। ਸਕੂਲ ਅੰਤਾਂ ਦਾ ਦੁਖੀ ਸੀ।

—0—



# ਸੰਪਾਦਕ ਦੀ ਡਾਕ

ਮਈ ਜੂਨ ੯੪ ਦੇ ਅੰਕ ਦੀ ਸੰਪਾਦਕੀ ਸਮੇਂ ਦੇ ਅਨੁਕੂਲ ਹੈ। ਮੂਲਵਾਦੀਆਂ ਪ੍ਰਤੀ ਤੁਹਾਡੀ ਗੰਭੀਰਤਾ ਝਲਕ ਸਾਫ਼ ਦਿਖਾਈ ਦਿੰਦੀ ਹੈ। ਪਰ ਇਸ ਵਾਰ ਦੇ ਅੰਕ ਦੀ ਦਿੱਖ ਪ੍ਰਭਾਵਸ਼ਾਲੀ ਨਹੀਂ। ਪਰਿੰਟਿੰਗ ਦੀਆਂ ਗਲਤੀਆਂ ਸੂਲ ਵਾਂਗ ਰੜਕਦੀਆਂ ਸਨ। ਮੈਗਜ਼ੀਨ ਦਾ ਮਿਆਰ ਡਿਗਦਾ ਪ੍ਰਤੀਤ ਹੋ ਰਿਹਾ ਹੈ। ਕੁਝ ਉਪਰਾਲਿਆਂ ਦੀ ਲੋੜ ਹੈ।

* ਵਿਜੇ ਕੁਮਾਰ, ਰੋਪੜ

ਜੱਗਬਾਣੀ ਅਖਬਾਰ ਵਿੱਚ ਛਪੀ ਅੰਤ ਦੀ ਗੈਰਵਿਗਿਆਨਕ ਖਬਰ ਜਿਸ ਵਿੱਚ ਦੁਨੀਆਂ ਦੀ ਤਬਾਹੀ ਦੀ ਭਵਿਖਵਾਣੀ ਕੀਤੀ ਗਈ ਸੀ। ਇਸਤੇ ਵਿਸਥਾਰ ਨਾਲ ਲਿਖੋ ਤਾਂ ਵਧੀਆ ਹੋਵੇਗਾ।

* ਸੰਜੀਵ ਕੋਮਲ, ਕੋਟਕਪੂਰਾ

ਆਪ ਸਭ ਨੂੰ ਇਕ ਛੋਟਾ ਸਾ ਸੁਝਾਵ ਹੈ। ਤਰਕਸ਼ੀਲ ਵਿਚਾਰੋ ਪਰ ਇਕ ਕੈਸੇਟ ਨਿਕਾਲੋ ਤਾਂਕਿ ਇਨ ਵਿਚਾਰੋਂ ਕੋ ਅਨਪੜ੍ਹ ਵਿਅਕਤੀ ਭੀ ਸਮਝ ਪਾਏਂ।

* ਪੰਮਾ [illegible], ਰਤਨ ਕੁਮਾਰ
ਰਕੇਸ਼ ਕੁਮਾਰ [illegible] ਵਾਲਾ, ਰਜੇਸ਼ ਕੁਮਾਰ,
ਸੇਵਕ ਹਰਿਆਣਵੀ ਅਤੇ ਹੰਸਰਾਜ ਮੋਰਵਾਲ।

ਜਦ ਚਾਰ ਪਾਸੇ [illegible] ਹੋਇਆ ਹੋਵੇ ਤੇ ਇਸ ਹਨੇਰੇ ਵਿੱਚ ਇੱਕ ਚਾਨਣ ਦੀ ਕਿਰਨ ਤਰਕਸ਼ੀਲ ਹੀ ਦਿਸਦਾ ਹੈ।

* ਮਨੋਜ ਕੁਮਾਰ, ਹਮੀਰੀ ਖੇੜਾ
ਜਲੰਧਰ

ਰਸਾਲੇ ਦਾ ਮੈਟਰ ਸ਼ਲਾਘਾਯੋਗ ਸੀ। ਇਸ ਦੀ ਦੋ ਮਹੀਨੇ ਦੀ ਉਡੀਕ ਨਾਲ ਕਾਫੀ ਔਖ ਮਹਿਸੂਸ ਹੁੰਦੀ ਹੈ। ਇਸਨੂੰ ਮਾਸਕ ਕਰਨ ਦਾ ਯਤਨ ਕਰੋ। ਜੇ ਪੰਜਾਬੀ ਦੇ ਨਾਲ ਨਾਲ ਅੰਗਰੇਜ਼ੀ ਤੇ ਕਿਤਾਬਾਂ ਦੇ ਛਾਪਣ ਦਾ ਪ੍ਰਬੰਧ ਹਿੰਦੀ ਵਿੱਚ ਵੀ ਹੋ ਜਾਵੇ ਤਾਂ ਹਰਿਆਣਾ ਤੇ ਰਾਜਸਥਾਨ ਦਿੱਲੀ ਜਾਣਾਈ ਘਾਟ ਪੂਰੀ ਕਰਕੇ ਅੱਗੇ [illegible] ਵਿੱਚ ਸੌਖ ਆਵੇਗੀ।

* [illegible]

ਪੰਜਾਬ ਦੇ ਦੁਖਾਂਤ ਸਮੇਂ ਤੁਹਾਡੇ ਵਰਗੇ ਸੁਹਿਰਦ ਸਾਥੀਆਂ ਦਾ ਰੋਲ ਅਤੇ ਤਰਕਸ਼ੀਲ ਪਰਚੇ ਦਾ ਖਾਤਰ ਸਥਾਨ ਹਾਸਲ ਮੱਲਾਂ ਹਨ। ਪ੍ਰਤੀਬੱਧਤਾ ਦੀ ਪਛਾਣ ਵੀ ਸਮਾਂ ਹੀ ਕਰਦਾ ਹੈ। ਹੋ ਸਕੇ ਤਾਂ ਲਾਲਾ ਹਰਦਿਆਲ ਦੀਆਂ ਲਿਖਤਾਂ ਪਰਚੇ 'ਚ ਲਗਾਤਾਰ ਛਾਪਦੇ ਰਿਹਾ ਕਰੋ।

* ਹਰੀਸ਼ ਮਲਹੋਤਰਾ, ਬਰਮਿੰਘਮ

ਕਿਰਪਾ ਕਰਕੇ ਤਰਕਸ਼ੀਲ ਨੂੰ ਮਾਸਕ ਬਣਾਓ। ਤਾਂ ਕਿ ਇਸ ਦੀ ਜਿਆਦਾ ਇੰਤਜ਼ਾਰ ਨਾ ਕਰਨੀ ਪਵੇ।

* ਨਵਦੀਪ ਲੁਧਿਆਣਾ
ਹਰਮੀਤ ਸਿੰਘ ਬਠਿੰਡਾ

ਤਰਕਸ਼ੀਲਾਂ ਦੇ ਮੇਲੇ ਦੇਖਣ ਤੇ ਕਿਤਾਬਾਂ ਪੜ੍ਹਨ ਅਤੇ ਅਖਬਾਰਾਂ ਵਿੱਚ ਆਉਂਦੀ ਜਾਣਕਾਰੀ ਪੜ੍ਹਨ ਦੇ ਕਾਰਣ ਮੈਨੂੰ ਇਕ ਨਵੀਂ ਸੋਝੀ ਪੈਦਾ ਹੋਈ ਹੈ। 'ਅੰਧਵਿਸ਼ਵਾਸ ਮੁਰਦਾਬਾਦ'।

* ਰਵਿੰਦਰ [illegible]

ਸਾਰੇ ਪਰਚੇ ਨੂੰ ਚੰਗੀ ਤਰ੍ਹਾਂ ਪੜ੍ਹਨ ਤੋਂ ਬਾਅਦ ਜੋ ਮੁੱਖ ਗੱਲ ਜੋ ਲਿਖਣ ਯੋਗ ਸੀ ਉਹ ਇਸ ਵਿੱਚੋਂ ਨਹੀਂ ਲਭੀ। ਉਹ ਸੀ ੮ ਮਾਰਚ ਕੌਮਾਂਤਰੀ ਨਾਰੀ ਦਿਵਸ ਦਾ ਜ਼ਿਕਰ। ਮੇਰਾ ਖਿਆਲ ਹੈ ਕਿ ਤੁਸੀਂ ਇਸ ਬਾਰੇ ਚੰਗੀ ਤਰ੍ਹਾਂ ਵਿਚਾਰ ਕਰੋਗੇ।

ਭਾਰਤ ਵਿੱਚ ਭਾਵੇਂ ਇਹ [illegible] ਦਾ ਪਸਾਰ ਹੋ ਰਿਹਾ ਹੈ ਪਰ ਅੰਧਵਿਸ਼ਵਾਸਾਂ ਵਿੱਚ ਫਿਰ ਵੀ ਵਾਧਾ ਹੋ ਰਿਹਾ ਹੈ। ਇਹ ਬਹੁਤ ਚਿੰਤਾਜਨਕ ਗੱਲ ਹੈ। ਇਸ [illegible] ਹੈ।

* ਸੇਗਾਤਾਰ ਸਹੋਤਾ
[illegible]

ਅੰਕ ਨੰ: 16 ਜਿਲਦ ਨੰ: 4 ਜੁਲਾਈ/ਅਗਸਤ 94 ਰਜਿ: ਨੰ: 35/AC/91 T 2

# ਰਾਮਕੋਟੀਆ

ਭਾਰਤੀ ਲੋਕਾਂ ਦੇ ਕੁਝ ਅੰਧਵਿਸ਼ਵਾਸ ਕਿੰਨੇ ਰਾਸੋਹੀਣੇ ਅਤੇ ਉਜਾੜਾ ਕਰੂ ਹਨ ਇਸਦੀ ਇੱਕ ਮਿਸਾਲ ਰਾਮਕੋਟੀਆਂ ਤਿਆਰ ਕਰਨ ਤੋਂ ਮਿਲਦੀ ਹੈ। ਰਾਮਕੋਟੀਆਂ ਉਹ ਕਾਪੀਆਂ ਹਨ ਜਿੰਨ੍ਹਾਂ ਉਪਰ ਭਗਤ "ਰਾਮ" ਦਾ ਨਾਮ ਲਿਖਦੇ ਹਨ। ਜਦ ਕੋਈ ਭਾਗਤ ੧ ਕਰੋੜ ਵਾਰ ਸ੍ਰੀਰਾਮ ਲਿੱਖ ਲੈਂਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਉਸਨੇ ਇੱਕ ਰਾਮਕੋਈ ਪੂਰੀ ਕਰ ਲਈ ਹੈ। ਉਸਤੋਂ ਬਾਅਦ ਇਹ ਕਿਸੇ ਰਾਮਮੰਦਰ ਵਿੱਚ ਜਮਾਂ ਕਰਾ ਦਿਤੀਆਂ ਜਾਂਦੀਆਂ ਹਨ।

ਹਿਸਾਬ ਲਗਾਇਆ ਗਿਆ ਹੈ ਕਿ ਇੱਕ ਸੋ ਸਫੇ ਦੀ ਕਾਪੀ ਉਪਰ ਲੱਗਭੱਗ ੫੦, ੦੦੦ ਵਾਰ "ਸ੍ਰੀਰਾਮ" ਲਿਖਿਆ ਜਾ ਸਕਦਾ ਹੈ ਇਸ ਤਰ੍ਹਾਂ ਇੱਕ ਰਾਮਕੋਟੀ ਪੂਰੀ ਕਰਨ ਲਈ ੨੦੦ ਕਾਪੀਆਂ ਦੀ ਜਰੂਰਤ ਪੈਂਦੀ ਹੈ। ਦੱਖਣੀ ਭਾਰਤ ਵਿੱਚ ਗੋਦਾਵਰੀ ਕੰਢੇ ਬਣੇ ਭਦਰਾਚਲਮ ਦੇ ਰਾਮ ਮੰਦਰ ਵਿੱਚ ੫-੬ ਰਾਮਕੋਟੀਆਂ ਹਰ ਰੋਜ਼ ਆਉਂਦੀਆਂ ਹਨ ਯਾਨੀ ੧੦੦੦-੧੨੦੦ ਵੱਡੀਆਂ ਕਾਪੀਆਂ। ਇਸ ਤਰ੍ਹਾਂ ਦੀਆਂ ਰਾਮਕੋਟੀਆਂ ਕਈ ਹੋਰ ਮੰਦਰਾਂ ਵਿੱਚ ਵੀ ਜਮਾਂ ਹੁੰਦੀਆਂ ਹਨ। ਇਸ ਤੋਂ ਅੰਦਾਜਾ ਲਗਾਇਆ ਜਾ ਸਕਦਾ ਹੈ ਕਿ ਕਿੰਨਾ ਕਾਗਜ ਇਸ ਫਜ਼ੂਲ ਕਾਰਵਾਈ ਤੇ ਨਸ਼ਟ ਕੀਤਾ ਜਾਂਦਾ ਹੈ ਜੋ ਕਿੰਨੇ ਗਰੀਬ ਬੱਚਿਆਂ ਦੀ ਪੜ੍ਹਾਈ ਲਈ ਵਰਤਿਆ ਜਾ ਸਕਦਾ ਹੈ। ਇਸਤੋਂ ਇਲਾਵਾ ਭਗਤ ਇਸ ਕੰਮ ਉੱਤੇ ਜਿੰਨਾਂ ਸਮਾਂ ਬਰਬਾਦ ਕਰਦੇ ਹਨ ਉਹ ਵੱਖਰਾ ਹੈ।

ਪਰ ਹੁਣ ਉਪਰੋਕਤ ਮੰਦਰ ਅੱਗੇ ਇੱਕ ਹੋਰ ਸਮੱਸਿਆ ਆ ਗਈ ਹੈ ਉਹ ਹੈ ਕਿ ਇਨ੍ਹਾਂ ਰਾਮਕੋਟੀਆਂ ਨੂੰ ਟਿਕਾਣੇ ਲਗਾਉਣ ਦੀ। ਇਹਨਾਂ ਕਾਪੀਆਂ ਨੂੰ ਬਾਹਰ ਨਹੀਂ ਸੁਟਿਆ ਜਾਂਦਾ ਤਾਂ ਕਿ ਕਿਤੇ ਇਹ ਰੱਦੀ ਵਾਲਿਆਂ ਦੇ ਕੰਮ ਨਾ ਆ ਜਾਣ। ਇਹਨਾਂ ਪਿਛੇ ਧਾਰਮਿਕ ਭਾਵਨਾ ਹੋਣ ਕਾਰਣ ਇਹਨਾਂ ਨੂੰ ਸਾੜਿਆ ਵੀ ਨਹੀਂ ਜਾਂਦਾ। ਸੋ ਪਹਿਲਾਂ ਤਾਂ ਇਹਨਾਂ ਰਾਮਕੋਟੀਆਂ ਨੂੰ ਮੰਦਰ ਦੇ ਵਿਹੜੇ ਵਿੱਚ ਟੋਏ ਪੁੱਟ ਕੇ ਦੱਬ ਦਿੱਤਾ ਜਾਂਦਾ ਸੀ ਅਤੇ ਉਪਰ ਇੱਕ ਯਾਦਗਾਰੀ ਪੱਥਰ ਲਾ ਦਿੱਤਾ ਜਾਂਦਾ ਸੀ ਪ੍ਰੰਤੂ ਹੁਣ ਮੰਦਰ ਦੇ ਅਹਾਤੇ ਵਿੱਚ ਕੋਈ ਜਗ੍ਹਾ ਨਹੀਂ ਬਚੀ। ਸੋ ਸੰਦਰ ਦੇ ਅਧਿਕਾਰੀਆਂ ਨੇ ਧਾਰਮਿਕ ਆਗੂਆਂ ਦੀ ਇਸ ਮਸਲੇ ਬਾਰੇ ਮੀਟਿੰਗ ਸ਼ੱਦੀ ਜਿਸ ਵਿੱਚ ਫੈਸਲਾ ਕੀਤਾ ਗਿਆ ਕਿ ਇਹ ਰਾਮਕੋਟੀਆਂ ਵਰਖਾ ਰੁੱਤ ਵਿੱਚ ਗੋਦਾਵਰੀ ਵਿੱਚ ਵਹਾ ਦਿਤੀਆਂ ਜਾਇਆ ਕਰਨ।

ਸਿਆਣੇ ਲੋਕ ਕਹਿੰਦੇ ਸਨ ਕਿ "ਨੇਕੀ ਕਰ ਔਰ ਦਰਿਆ ਮੇਂ ਡਾਲ" ਪਰ ਇਹ ਧਾਰਮਿਕ ਲੋਕ ਕਹਿੰਦੇ ਹਨ ਕਿ "ਮੂਰਖਤਾ ਕਰ ਔਰ ਦਰਿਆ ਮੇਂ ਡਾਲ"।

ਰਾਜਪਾਲ ਸਿੰਘ

BOOK - POST

If undelivered, Please Return to :

PRINTED MATTER

TARKSHEEL
Post Box No. 22
BARNALA-148 001

To ..................................................
..................................................
..................................................